

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 74 ਸਾਲ 7 6 ਫਰਵਰੀ 2016 (ਮਾਸਿਕ, ਪੰਜਾਬੀ) 30/-

## ਮੇਰੀ ਮਾਂ ਤਾਂ ਝੂਠ ਬੋਲਦੀ ਏ !!

ਸਿੱਖ ਗੁਰੂ ਦਾ ਸੱਚਾ ਸੁੱਚਾ ਇੱਕ ਲਿਖ ਗਿਆ ਅਜ਼ਬ ਕਹਾਣੀ।
ਕੌਮ ਲਈ ਜੋ ਕਰ ਗਿਆ ਹੱਸ ਕੇ ਅਜੀਬੋ ਗਰੀਬ-ਕੁਰਬਾਨੀ।
ਬਾਰਾਂ ਸਾਲ ਦੇ ਸਿੱਖ ਬੱਚੇ ਨੇ ਭੇਦ ਰੱਬ ਵਰਗੀ ਮਾਂ ਦੇ ਖੋਲ੍ਹੇ।
ਕਹਿੰਦਾ, ਪਰ ਮੈਂ ਹਾਂ ਸਚਾ ਸਿੱਖ ਗੁਰੂ ਦਾ, ਝੂਠ ਮੇਰੀ ਮਾਂ ਬੋਲੇ।
ਸਰਹਿੰਦ ਫਤੇਹ ਦੇ ਪਿਛੋਂ ਸਿੱਖਾਂ, ਇਕ ਸੀ ਮਤਾ ਪਕਾਇਆ।
ਸਿੰਘ ਸਜਕੇ ਤੇ ਜੁਲਮ ਨਾਲ, ਲੜਨ ਦਾ ਸੀ ਮੰਨ ਬਣਾਇਆ।
ਹਿੰਦੂ, ਮੁਸਲਮਾਨ ਸੀ ਦੋਨੋਂ ਕੌਮਾਂ, ਫਿਕਰਾਂ ਦੇ ਵਿੱਚ ਡੁੱਬੇ।
ਸਿੱਖਾਂ ਦੇ ਖਾਤਮੇ ਦਾ ਪ੍ਰਸਤਾਵ ਸੀ ਲੈ ਕੇ, ਫਰਖਸ਼ੀਅਰ ਕੋਲ ਪੁੱਜੇ।
ਕਹਿਣ ਲੱਗੇ ਹੇ ਰਾਜਾ ! ਤੂੰ ਸਿੱਖ ਕੌਮ ਤੋਂ, ਬੇਫਿਕਰ ਕਿਉਂ ਹੋਇਆ।
ਬੂਟਾ ਸਿੱਖੀ ਦਾ ਨਿੱਤ ਵਧਦਾ ਜਾਵੇ, ਜੋ ਦਸਵੇਂ ਗੁਰੂ ਨੇ ਸੀ ਬੋਇਆ।
ਜੇ ਏਦਾਂ ਹੀ ਵਧਦੇ ਗਏ ਉਹ, ਤਾਂ ਫਿਰ ਇਕ ਦਿਨ ਐਸਾ ਵੀ ਆਊ।
ਆਪਣੀ ਤਾਕਤ ਦੇ ਬਲਬੂਤੇ ਤੇ ਇਕ ਦਿਨ, ਝੰਡਾ ਇਹ ਕੌਮ ਝੁਲਾਊ।
ਇਹੋ ਜਿਹੀਆਂ ਟਕੋਰਾਂ ਸੁਣਕੇ ਫ਼ੁਰਖਸ਼ੀਅਰ, ਸੀ ਗੁੱਸੇ ਵਿੱਚ ਆਇਆ।
ਹੁਕਮ ਦਿੱਤਾ ਕਿ ਲੱਭਕੇ ਹਰ ਸਿੱਖ ਦਾ, ਕਰ ਦਿਉ ਤੁਰਤ ਸਫਾਇਆ।
ਚਾਰੇ ਪਾਸੇ ਗਏ ਸਿਪਾਹੀ ਅਤੇ ਲੱਗੇ ਲੱਭਣ, ਇਕ-ਇਕ ਸਿੰਘ ਦੇ ਤਾਈਂ।
ਪੱਤਾ ਪੱਤਾ ਸਿੰਘਾਂ ਦਾ ਵੈਰੀ, ਲੱਭ ਕੇ ਮਾਰਨ ਲੱਗੇ ਸੀ ਥਾਂਈਂ।
ਕੋਈ ਸਕੀਮ ਘੜਨ ਲਈ ਸਿੱਖ, ਉਦੋਂ ਫਿਰ ਜੰਗਲਾਂ 'ਚ ਜਾ ਲੁਕੇ।
ਕਈ ਹਜ਼ਾਰਾਂ ਅੱਗੇ ਨਦੀ ਕਿਨਾਰਿਆਂ ਤੇ ਟੋਏ ਪੁਟ ਕੇ, ਸੀ ਜਾ ਛੁਪੇ।
ਕਈਆਂ ਨੂੰ ਲੱਭਕੇ ਸਿਪਾਹੀਆਂ ਨੇ, ਉਥੇ ਹੀ ਸੀ ਮਾਰ ਮੁਕਾਇਆ।
ਹਜ਼ਾਰਾਂ ਦੀ ਗਿਣਤੀ ਵਿੱਚ ਫੜ੍ਹ ਕੇ, ਰਾਜੇ ਪਾਸ ਸੀ ਪੇਸ਼ ਕਰਾਇਆ।
2000 ਸਿਰ ਨੇਜਿਆਂ 'ਤੇ ਟੰਗਕੇ ਤੇ 700 ਗੱਡਿਆਂ 'ਤੇ ਲੱਦ ਕੇ ਲੈ ਆਏ।
ਗੁਰਦਾਸ ਨੰਗਲ 'ਚੋਂ 740 ਸਿੰਘ ਤੇ ਬੰਦੇ ਨੂੰ ਜੰਜੀਰਾਂ ਬੰਨ ਦਿੱਲੀ ਲੈ ਆਏ।
ਹੁਕਮ ਹੋਇਆ ਕਿ ਹਰ ਰੋਜ਼, ਇਕ ਸਿੰਘ ਨੂੰ ਸ਼ਰੇਆਮ ਮੁਕਾਇਆ ਜਾਵੇ।
ਅਪਣੀ-ਅਪਣੀ ਵਾਰੀ ਦਾ ਇੰਤਜ਼ਾਰ ਕਰਦਿਆਂ, ਹਰ ਇਕ ਸਿੰਘ ਖੁਸ਼ੀ ਮਨਾਵੇ।
ਬਾਰਾਂ ਸਾਲਾਂ ਭੁਝੰਗੀ ਸਿੰਘ ਦੀ ਮਾਤਾ ਲੈ ਫਰਿਆਦ ਦਰਬਾਰ 'ਚ ਆਈ।
ਕਹਿਣ ਲੱਗੀ ਜਿਸ ਬੱਚੇ ਦੀ ਹੈ ਕੱਲ ਨੂੰ ਵਾਰੀ, ਮੈਂ ਹਾਂ ਉਸ ਦੀ ਵਿਧਵਾ ਮਾਈ।
ਅਸੀਂ ਤਾਂ ਹਿੰਦੂ ਪੱਕੇ, ਪਰ ਸਿੱਖ ਨਹੀਂ ਹਾਂ, ਇਹ ਹੈ ਅਸਲ ਕਹਾਣੀ।
ਪਤਾ ਨਹੀਂ ਕਿਵੇਂ ਅੱਲੜ੍ਹ ਬੱਚਾ, ਰਲ ਗਿਆ ਸਿੱਖਾਂ ਦੀ ਢਾਣੀ।
ਬੱਚਾ ਸੱਚੋਂ ਸੱਚ ਬੋਲਿਆ ਕਿ ਮੇਰੀ ਮਾਤਾ ਕੁਫ਼ਰ ਤੋਲਦੀ ਏ।
ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ ਮੈਂ, ਪਰ ਮੇਰੀ ਮਾਂ ਤਾਂ ਝੂਠ ਬੋਲਦੀ ਏ।
ਮੇਰੀ ਵਾਰੀ ਮਸੋਂ ਹੈ ਆਈ ਇਸ ਲਈ ਕਤਲ ਕਰ ਦਿਓ ਮੈਨੂੰ ਜਲਦੀ।
ਕੌਮ ਲਈ ਮਰ ਮਿੱਟਣ ਦੀ ਅਗਨੀ ਮੇਰੀ ਅੰਦਰ ਹੈ ਬਲਦੀ।
ਕੀਤਾ ਕਤਲ ਜਲਾਦਾਂ ਨੇ ਫਿਰ ਅਤੇ ਸ਼ਹਾਦਤ ਹੋਈ ਲਾਸਾਨੀ।
ਕਲਮ 'ਕਲੌੜੀਏ ਨਸੀਬ' ਦੀ ਨੇ ਲਿਖ ਦਿੱਤੀ ਹੈ, ਜੋ ਸੀ ਅਸਲ ਕਹਾਣੀ।

ਪ੍ਰਿੰ: ਨਸੀਬ ਸਿੰਘ 'ਸੇਵਕ'

ਅੰਦਰ ਪੜ੍ਹੋ ਸੰਪਾਦਕੀ

**ਜਦੋਂ 12 ਸਾਲਾਂ ਦੇ ਸਿੱਖ ਬੱਚੇ ਨੇ ਕੌਮ ਲਈ ਸ਼ਹੀਦ ਹੋਣ ਖਾਤਰ,**
**ਇਕ ਸਦੀਵੀ ਸੱਚ ਬੋਲਿਆ ਕਿ ਉਸ ਦੀ ਮਾਂ ਝੂਠ ਬੋਲਦੀ ਹੈ !**
**ਮੈਂ ਹਿੰਦੂ ਨਹੀਂ ! ਮੈਂ ਪੱਕਾ ਸਿੱਖ ਹਾਂ....... !!!**





*Zindagi Ke saath bhi,*
*Zindagi Ke baad bhi.*

**Salient features**

- Minimum Basic Sum Assured: ₹1,00,000
- Age eligibility: 18 to 50 years
- Maximum maturity age: 75 years
- Accidental Death and Disability Benefit Rider available
- Loan facility available

**Anand hi Anand!**
Get full payout at the end of policy term and life cover thereafter.





**With Profits Non-Linked New Endowment Plan**

**Salient Features**

- Maturity Benefit : Basic Sum Assured with Bonus + Final Additional Bonus (if any)
- Age : 8-55 years
- Term : 12 to 35 years
- Loan facility
- Accidental Death and Disability Benefit Rider available

**Combination of Protection and Savings**

**ਵਧੇਰੇ ਜਾਣਕਾਰੀ ਲਈ ਸਪੰਰਕ ਕਰੋ:**
**ਪਰਮਜੀਤ ਮਹਿਤਪੁਰੀ 93161-33498, 84379-97189**



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 74 ਸਾਲ 7 6 ਫਰਵਰੀ 2016 (ਮਾਸਿਕ, ਪੰਜਾਬੀ) 30/-



**ਮੁੱਖ ਸੰਪਾਦਕ:**
ਪ੍ਰਿੰ.ਨਸੀਬ ਸਿੰਘ ਸੇਵਕ 9465216530

**ਸੰਪਾਦਕ**
ਜਸਪਾਲ ਸਿੰਘ ਕੰਵਲ 8968968397
ਅਵਤਾਰ ਸਿੰਘ ਮਹਿਤਪੁਰੀ 9316133498

**ਸਹਿ ਸੰਪਾਦਕ:**
ਸੁਰਜਨ ਸਿੰਘ ਜੱਸਲ (ਆਨਰੇਰੀ) 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 988851526
ਫੋਟੋਗ੍ਰਾਫਰ:- ਨੈਬ ਸਿੰਘ 9417374619

**ਸਲਾਹਕਾਰ ਬੋਰਡ**
ਡਾ: ਸੁਖਜਿੰਦਰ ਸਿੰਘ ਯੋਗੀ (ਚੇਅਰਮੈਨ) 9914000365
ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵਾਲੇ 8054113113
ਸ: ਸ਼ਮਸ਼ੇਰ ਸਿੰਘ ਚੰਡੀਗੜ੍ਹ 9463961904
ਸ: ਜਸਪਾਲ ਸਿੰਘ ਕਲੌਂਤ 9463490964
ਸ: ਤਰਲੋਚਨ ਸਿੰਘ ਦਰਦੀ, ਬਸੀ ਪਠਾਣਾਂ 9914682065


**ਮਾਇਆ ਭੇਜਣ ਲਈ ਪਤਾ:-**

ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ




ਲੇਖਕਾਂ ਦੀਆਂ ਰਚਨਾਵਾਂ/ਲੇਖਾਂ ਮਾਤਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ। ਲੇਖਕਾਂ ਦੇ ਵਿਚਾਰ ਉਨ੍ਹਾਂ ਦੇ ਆਪਣੇ ਨਿਜੀ ਹਨ। ਕਿਸੇ ਵੀ ਕਾਨੂੰਨੀ ਕਾਰਵਾਈ ਦਾ ਨਿਪਟਾਰਾ ਸਿਰਫ ਚੰਡੀਗੜ੍ਹ ਹੀ ਕੀਤਾ ਜਾ ਸਕੇਗਾ। ਸੰਪਾਦਕ


**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਜਦੋਂ 12 ਸਾਲਾਂ ਦੇ ਸਿੱਖ ਬੱਚੇ ਨੇ ਕੌਮ ਲਈ ਸ਼ਹੀਦ ਹੋਣ ਖਾਤਰ, ਇਕ ਸਦੀਵੀ ਸੱਚ ਬੋਲਿਆ ਕਿ ਉਸ ਦੀ ਮਾਂ ਝੂਠ ਬੋਲਦੀ ਹੈ ! ਮੈਂ ਹਿੰਦੂ ਨਹੀਂ ! ਮੈਂ ਪੱਕਾ ਸਿੱਖ ਹਾਂ....... !!!

*ਪ੍ਰਿੰ: ਨਸੀਬ ਸਿੰਘ ਸੇਵਕ*

ਭਾਵੇਂ ਸਿੱਖ ਇਤਿਹਾਸ ਦੀ ਸ਼ੁਰੂਆਤ ਗੁਰੂ ਨਾਨਕ ਦੇਵ ਜੀ ਦੇ ਸ਼ੁੱਭ ਆਗਮਨ ਨਾਲ 1469 ਈ: ਵਿੱਚ ਹੋ ਗਈ ਸੀ। ਪਰ ਇਸ ਇਤਿਹਾਸ ਦੇ ਪੰਨਿਆਂ ਨੂੰ ਲਾਲ ਸੁਰਖ ਰੰਗ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਹੁਤ ਹੀ ਅਜੀਬੋ-ਗਰੀਬ ਸ਼ਹਾਦਤ ਨਾਲ ਚੜਿਆ, ਜਿਸ ਨਾਲ ਇਸ ਨੂੰ ਸ਼ਹੀਦੀਆਂ ਵਾਲਾ ਮਾਣ-ਮੱਤਾ ਇਤਿਹਾਸ ਅਖਾਉਣ ਦਾ ਰੁਤਬਾ ਹਾਸਿਲ ਹੋਇਆ। ਸ਼ਹੀਦੀਆਂ ਦੇ ਇਸ ਦੌਰ ਨੂੰ ਅੱਜ ਤੱਕ ਵੀ ਠੱਲ ਨਹੀਂ ਪਈ। ਬਹੁਤ ਸਾਰੀਆਂ ਸ਼ਹਾਦਤਾਂ ਨੂੰ ਇਤਿਹਾਸ ਦੇ ਪੰਨਿਆਂ ਨੇ ਬਹੁਤ ਹੀ ਸਤਿਕਾਰ ਨਾਲ ਆਪਣੀ ਬੁਕਲ ਵਿੱਚ ਸਾਂਭ ਕੇ ਰਖਿਆ ਹੋਇਆ ਹੈ। ਬਹੁਤ ਸਾਰੀਆਂ ਸ਼ਹਾਦਤਾਂ ਨੂੰ ਇਹ ਸੁਭਾਗ ਪ੍ਰਾਪਤ ਹੀ ਨਹੀਂ ਹੋਇਆ। ਇਸ ਹੱਥਲੇ ਸੰਪਾਦਕੀ ਲੇਖ ਵਿੱਚ ਅਸੀਂ ਉਸ ਮਹਾਨ ਲਾਸਾਨੀ ਸਿੱਖ ਬੱਚੇ ਦੀ ਸ਼ਹੀਦੀ ਦੀ ਗੱਲ ਕਰਨੀ ਹੈ, ਜਿਸ ਨੇ ਕੌਮ ਲਈ ਸ਼ਹੀਦ ਹੋਣ ਲਈ, ਗੁਰੂ ਦੇ ਸੱਚੇ ਸਿੰਘ ਹੋਣ ਦਾ ਸਬੂਤ ਦੇ ਕੇ ਆਪਣੀ ਰੱਬ ਵਰਗੀ ਮਾਂ ਦੇ ਝੂਠ ਦਾ ਪਰਦਾ ਫਾਸ਼ ਕੀਤਾ ਤੇ ਕੌਮ ਲਈ ਸ਼ਹੀਦ ਹੋ ਗਿਆ। ਗਿਆਨੀ ਦਿੱਤ ਸਿੰਘ ਜੀ ਨੇ **"ਸਿੱਖ ਬੱਚੇ ਦੀ ਸ਼ਹੀਦੀ"** ਦਾ ਵਰਨਣ ਕਾਵਿਕ ਰੂਪ ਵਿੱਚ 'ਵੀਰ ਰਸ' ਵਿੱਚ ਕੀਤਾ ਹੈ। ਜਿਸ ਦੇ ਆਧਾਰ 'ਤੇ ਇਸ ਨੂੰ ਵਾਰਤਕ ਰੂਪ ਵਿੱਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਘਟਨਾ 1716 ਈ: ਦੀ ਹੈ ਜਦੋਂ 740 ਸਿੰਘਾਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ ਸੀ।

ਬਾਬਾ ਬੰਦਾ ਸਿੰਘ ਬਹਾਦਰ ਵਲੋਂ ਸਰਹਿੰਦ ਫਤਿਹ ਕਰਨ ਉਪਰੰਤ ਸਿੱਖ ਰਾਜ ਦੀ ਕਾਇਮੀ ਹੋਈ ਅਤੇ ਲੋਕ ਧੜਾ-ਧੜ ਅੰਮ੍ਰਿਤ ਛੱਕ ਕੇ ਸਿੰਘ ਸੱਜਣ ਲੱਗ ਪਏ ਸਨ ਅਤੇ ਮੁਗਲਾਂ ਦੇ ਜੁਲਮਾਂ ਦਾ ਮੁਕਾਬਲਾ ਕਰਨ ਲੱਗ ਪਏ ਸਨ। ਉਸ ਸਮੇ ਹਿੰਦੂ ਤੇ ਮੁਸਲਮਾਨਾਂ ਨੂੰ ਡਰ ਪੈਦਾ ਹੋ ਗਿਆ ਸੀ ਕਿ ਜੇ ਇਹ ਇਵੇਂ ਹੀ ਕਰਦੇ ਰਹੇ ਤਾਂ ਕਿਤੇ ਇਹ ਆਪਣਾ ਤੀਸਰਾ ਮਜ਼ਬ ਹੀ ਕਾਇਮ ਨਾ ਕਰ ਲੈਣ ਅਤੇ ਇਹ ਸਾਡਾ ਹੀ ਮੱਲੀਆ ਮੇਟ ਹੀ ਨਾ ਕਰ ਦੇਣ। ਇਸ ਲਈ ਉਨ੍ਹਾਂ ਵਿਚਾਰ ਕੀਤਾ ਕਿ ਇਨ੍ਹਾਂ ਨੂੰ ਖਤਮ ਕਰਨਾ ਜ਼ਰੂਰੀ ਹੈ। ਉਨ੍ਹਾਂ ਇਕੱਠੇ ਹੋ ਕੇ 'ਫਰੁਖਸ਼ੀਅਰ' ਨੂੰ ਸਾਰਾ ਹਾਲ ਦੱਸਿਆ ਕਿ ਹੇ ! ਰਾਜਾ ਤੂੰ ਬੇਫਿਕਰੀ ਵਿੱਚ ਸੌਂ ਰਿਹਾ ਏਂ ਅਤੇ ਤੇਰਾ ਦੁਸ਼ਮਨ ਖਾਲਸਾ ਪੰਥ ਜੱਗ ਵਿੱਚ ਵੱਧਦਾ ਹੀ ਜਾ ਰਿਹਾ ਹੈ। ਪਹਿਲਾਂ ਹੀ ਇਨ੍ਹਾਂ ਸਰਹਿੰਦ ਤੇ ਝੰਡਾ ਝੁਲਾ ਦਿਤਾ ਹੈ। ਕਿਤੇ ਸਾਰੇ ਹਿੰਦੁਸਤਾਨ ਤੇ ਕਬਜ਼ਾ ਨਾ ਕਰ ਲੈਣ। ਇਸ ਲਈ ਜੇ ਸੁਖ ਨਾਲ ਰਾਜ ਕਰਨ ਲਈ ਮਨ ਵਿੱਚ ਇੱਛਾ ਹੈ ਤਾਂ ਇਨ੍ਹਾਂ ਨੂੰ ਨੱਥ ਪਾਉਣੀ ਜ਼ਰੂਰੀ ਹੈ। ਇਹ ਸੁਣ ਕੇ ਬਾਦਸ਼ਾਹ ਗੁੱਸੇ ਵਿੱਚ ਆ ਗਿਆ ਤੇ ਸੁਤੇ ਸ਼ੇਰ ਵਾਂਗੂੰ ਉਠ ਕੇ ਆਪਣੇ ਮੀਰ-ਵਜ਼ੀਰਾਂ ਨੂੰ ਹੁਕਮ ਦਿੱਤਾ ਕਿ ਇਕ-ਇਕ ਸਿੰਘ ਨੂੰ ਫੜ੍ਹ ਕੇ ਮੌਤ ਦੇ ਘਾਟ ਉਤਾਰ ਦਿਉ। ਇਸ ਧਰਤੀ 'ਤੇ ਉਨ੍ਹਾਂ ਦਾ ਖੁਰਾ ਖੋਜ ਮਿਟਾ ਦਿਉ। ਇਕ-ਇਕ ਨੂੰ ਲੱਭ ਕੇ , ਫੜ੍ਹ ਕੇ ਮਾਰ ਦਿਉ ਅਤੇ ਇਨਾਮ ਪ੍ਰਾਪਤ ਕਰੋ। ਇਹ ਹੁਕਮ ਸੁਣ ਕੇ ਫੌਜ ਟਿੱਡੀ ਦਲ ਵਾਗੂੰ ਚਾਰ-ਚੁਫੇਰੇ ਛਾ ਗਈ। ਤੋਪਾਂ, ਨੇਜੇ, ਬਰਛੀਆਂ, ਬਦੂੰਕਾਂ, ਤੇਗਾ, ਹੀਰ, ਕਟਾਰੇ ਲੈ ਕੇ ਸਿੰਘਾਂ ਨੂੰ ਲੱਭਣ ਲੱਗੇ ਅਤੇ ਥਾਂ-ਥਾਂ ਤੇ ਡੌਂਡੀ ਪਿਟਵਾ ਦਿੱਤੀ ਕਿ ਜਿਥੇ ਕਿਤੇ ਵੀ ਸਿੱਖ ਦਿਸਦਾ ਹੈ ਉਸ ਦੀ ਖਬਰ ਦਿੱਤੀ ਜਾਵੇ। ਬਾਦਸ਼ਾਹ ਵਲੋਂ ਭਾਰੀ ਇਨਾਮ ਦਿਤਾ ਜਾਵੇਗਾ। ਹਿੰਦੂ, ਮੁਸਲਮਾਨ ਲਾਲਚ ਵਿੱਚ ਆ ਕੇ ਸਿੰਘਾਂ ਨੂੰ ਉਜਾੜਾਂ ਵਿੱਚ ਇਸ ਤਰ੍ਹਾਂ ਲਭਦੇ ਫਿਰਦੇ ਸਨ ਜਿਵੇਂ ਸ਼ਿਕਾਰੀ ਸ਼ਿਕਾਰ

ਨੂੰ ਲੱਭਦੇ ਹਨ। ਸਿੰਘਾਂ ਨੂੰ ਜਦੋਂ ਇਸ ਦੀ ਭਿਣਕ ਪਈ ਤਾਂ ਸਭ ਬੱਚੇ, ਬੁੱਢੇ, ਇਸਤਰੀਆਂ, ਨੌਜੁਆਨ ਜੰਗਲਾਂ ਵੱਲ ਨੂੰ ਨੱਸ ਗਏ। ਭੁੱਖੇ-ਪਿਆਸੇ ਜੰਗਲ ਦੇ ਪੱਤੇ ਖਾ ਕੇ ਗੁਜ਼ਾਰਾ ਕਰਨ ਲੱਗੇ। ਇਸ ਸਮੇਂ ਇਕ ਅਕਾਲ ਪੁਰਖ ਵਾਹਿਗੁਰੂ ਤੋਂ ਬਿਨ੍ਹਾਂ ਉਨ੍ਹਾਂ ਦੀ ਮਦਦ ਕਰਨ ਵਾਲਾ ਕੋਈ ਨਹੀਂ ਸੀ। ਦਿਨ ਨੂੰ ਜੰਗਲਾਂ ਵਿੱਚ ਹੀ ਰਹਿੰਦੇ ਤੇ ਰਾਤ ਪਈ ਅੱਗੇ ਟੁਰ ਜਾਂਦੇ ਸਨ।ਆਖਰ ਉਹ ਇਕ ਨਦੀ ਦੇ ਕਿਨਾਰੇ ਤੇ ਪੁੱਜ ਗਏ ਤੇ ਟੋਏ ਬਣਾ ਕੇ ਰਹਿਣ ਲੱਗੇ।

ਫੌਜ ਦੇ ਸਿਪਾਹੀ ਉਨ੍ਹਾਂ ਨੂੰ ਥਾਂ ਤੇ ਲੱਭ ਰਹੇ ਸਨ। ਆਖਰ ਕਈ ਹਜ਼ਾਰ ਸਿੰਘ ਉਨ੍ਹਾਂ ਦੇ ਹੱਥ ਆ ਗਏ। ਇਨ੍ਹਾਂ ਵਿਚੋਂ ਬਹੁਤ ਸਾਰੇ ਕਤਲ ਕਰ ਦਿੱਤੇ ਸਨ ਅਤੇ ਬਹੁਤ ਸਾਰੇ ਕੈਦ ਕਰਕੇ ਹਾਕਮ ਪਾਸ ਪੇਸ਼ ਕੀਤੇ। ਹਾਕਮ ਨੇ ਹੁਕਮ ਦਿਤਾ ਕਿ ਇਨ੍ਹਾਂ ਨੂੰ ਲੈ ਜਾਵੋ, ਜੇਕਰ ਇਹ ਦੀਨ ਕਬੂਲ ਕਰਦੇ ਹਨ ਤਾਂ ਕਲਮਾਂ ਦੇ ਕੇ ਛੱਡ ਦਿਉ, ਨਹੀਂ ਤਾਂ ਇਨ੍ਹਾਂ ਨੂੰ ਸੰਗਲਾਂ ਨਾਲ ਬੰਨ੍ਹ ਕੇ ਲੈ ਜਾਵੋ ਤੇ ਵੱਧ ਤੋਂ ਵੱਧ ਤਸੀਹੇ ਦਿਤੇ ਜਾਣ। ਕਈ ਦਿਨਾਂ ਤੱਕ ਸਿੰਘਾਂ ਨੂੰ ਭੁੱਖੇ-ਨੰਗੇ ਰੱਖਿਆ ਪਰ ਇੰਨੇ ਦੁਖ ਸਹਾਰ ਕੇ ਵੀ ਉਹ ਆਪਣੇ ਸਿਦਕ ਤੋਂ ਨਹੀਂ ਹਾਰੇ। ਆਉਂਦੇ ਜਾਂਦੇ ਸਿਪਾਹੀ ਉਨ੍ਹਾਂ ਸਮਝਾਉਂਦੇ ਕਿ ਅਜੇ ਵੀ ਸਮਾਂ ਹੈ ਮੰਨ ਜਾਓ, ਹਾਕਮ ਤੋਂ ਤੁਹਾਨੂੰ ਮੁਆਫੀ ਮਿਲ ਜਾਵੇਗੀ। ਪਰ ਸਿੰਘ ਟੱਸ ਤੋਂ ਮੱਸ ਨਾ ਹੁੰਦੇ। ਸਗੋਂ ਰੋਹਬ ਨਾਲ ਆਖਦੇ ਕਿ ਉਨ੍ਹਾਂ ਨੂੰ ਜਾਨ ਤੋਂ ਵੱਧ ਪਿਆਰਾ ਧਰਮ ਹੈ। ਜਾਨ ਜਾਣ ਨਾਲ ਸਾਡੀ ਪੱਤ ਨਹੀਂ ਜਾਂਦੀ, ਸਗੋਂ ਧਰਮ ਨਾਲ ਪੱਤ ਜਾਂਦੀ ਹੈ। ਤੁਹਾਡਾ ਬਾਦਸ਼ਾਹ ਤਾਂ ਝੂਠਾ ਹੈ ਇਕ ਦਿਨ ਇਸ ਜਹਾਨ ਤੋਂ ਸਦਾ ਲਈ ਤੁਰ ਜਾਵੇ ਗਾ ਪਰ ਸਾਡਾ ਅਕਾਲ ਪੁਰਖ ਸਦਾ ਸਦਾ ਰਹਿਣ ਵਾਲੀ ਅਟੱਲ ਸਚਾਈ ਹੈ। ਇਹ ਖਬਰ ਬਾਦਸ਼ਾਹ ਕੋਲ ਪੁੱਜ ਗਈ। ਬਾਦਸ਼ਾਹ ਬਹੁਤ ਗੁੱਸੇ ਵਿੱਚ ਆ ਗਿਆ ਅਤੇ ਤੁਰੰਤ ਕੈਦੀ ਸਿੰਘਾਂ ਪਾਸ ਗਿਆ ਅਤੇ ਸ਼ੇਰ ਵਾਗੂੰ ਭਬਕਿਆ ਕਿ ਕੀ ਤੁਸੀਂ ਦੀਨ ਮੰਨਣ ਨਾਲੋਂ ਮੌਤ ਪ੍ਰਵਾਨ ਕਰੋਗੇ। ਇਹ ਅੰਤ ਦਾ ਸਮਾਂ ਹੈ ਮੇਰੀ ਮੰਨ ਲਵੋ ਜਾਂ ਫਿਰ ਤੁਹਾਡੇ ਸੀਸ ਕਤਲ ਕਰ ਦਿੱਤੇ ਜਾਣਗੇ। ਸਾਰੇ ਸਿੰਘ ਬੋਲੇ, "ਦੇਰ ਨਾ ਲਾਵੋ ਸਾਡੇ ਸਿਰ ਹੁਣੇ ਕਤਲ ਕਰ ਦੇਵੋ।" ਆਖਰ ਹੁਕਮ ਹੋਇਆ ਕਿ ਹਰ ਰੋਜ਼ ਇਕ-ਇਕ ਸਿੰਘ ਨੂੰ ਕਤਲ ਕਰਕੇ ਜੱਗ ਵਿਚੋਂ ਇਨ੍ਹਾਂ ਦੀ ਹਸਤੀ ਖਤਮ ਕਰ ਦਿਉ। ਜਲਾਦ ਹੁਕਮ ਸੁਣਕੇ ਸਿੰਘਾਂ ਨੂੰ ਕਤਲ ਕਰਨ ਲੱਗੇ। ਜਦੋਂ ਪਹਿਲੇ ਸਿੰਘ ਨੂੰ ਲਿਆਂਦਾ ਗਿਆ ਉਸ ਨੇ ਵਾਹਿਗੁਰੂ ਦਾ ਜਾਪ ਸ਼ੁਰੂ ਕੀਤਾ ਤੇ ਹੱਸ ਕੇ ਸ਼ਹੀਦੀ ਪਾ ਗਿਆ। ਬਾਦਸ਼ਾਹ ਨੂੰ ਜਾ ਕੇ ਦੱਸਿਆ ਗਿਆ ਕਿ ਆਪ ਦੇ ਹੁਕਮ ਨਾਲ ਇੱਕ ਸਿੰਘ ਨੂੰ ਕਤਲ ਕਰ ਦਿੱਤਾ ਹੈ, ਫਿਰ ਵੀ ਉਸ ਦੇ ਪੱਥਰ ਦਿਲ ਵਿੱਚ ਰਹਿਮ ਨਹੀਂ ਆਇਆ ਤੇ ਹੁਕਮ ਕੀਤਾ ਕਿ ਉਸੀ ਥਾਂ ਤੇ ਹਰ ਰੋਜ਼ ਇਕ-ਇਕ ਕਰਕੇ ਸਿੰਘ ਮਾਰੇ ਜਾਣ।

ਇਥੇ ਵੀ ਵਰਨਣਯੋਗ ਹੈ ਕਿ 14 ਅਪ੍ਰੈਲ ਤੋਂ 7 ਦਸੰਬਰ 1715 ਈ: ਦੌਰਾਨ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿੱਚ ਅੱਠ ਮਹੀਨੇ, ਅਬਦਸਮੱਦ ਖਾਨ ਗਵਰਨਰ ਲਾਹੌਰ ਨੇ ਘੇਰ ਕੇ 740 ਸਿੰਘਾਂ ਸਮੇਤ ਕੈਦ ਕੀਤਾ ਸੀ ਅਤੇ ਇਨ੍ਹਾਂ ਦੇ ਪੁੱਤਰ ਜ਼ਕਰੀਆ ਖਾਨ ਦੀ ਨਿਗਰਾਨੀ ਹੇਠ 2000 ਸਿੰਘਾਂ ਦੇ ਸਿਰ ਨੇਜ਼ਿਆਂ ਉੱਤੇ ਟੰਗ ਕੇ, 700 ਗੱਡੇ ਸਿੰਘਾਂ ਦੇ ਸਿਰਾਂ ਦੇ ਭਰ ਕੇ ਅਤੇ 740 ਕੈਦੀ ਸਿੰਘਾਂ ਨੂੰ ਅਤੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਲੋਹੇ ਦੇ ਪਿੰਜਰੇ ਵਿੱਚ ਜੰਜੀਰਾਂ ਵਿੱਚ ਜਕੜ ਕੇ, ਪਾਟੇ ਕੱਪੜੇ ਪਹਿਨਾ ਕੇ ਜਲੂਸ ਦੀ ਸ਼ਕਲ ਵਿੱਚ ਲੈ ਜਾ ਕੇ 29 ਫਰਵਰੀ 1716 ਨੂੰ ਕੁਤਬ-ਮੀਨਾਰ ਦੇ ਨੇੜੇ ਖ੍ਵਾਜਾ ਕੁਤਬਦੀਨ ਬਖਤਿਆਰ ਕਾਦੀ ਦੇ ਰੋਜ਼ੇ ਵਿਖੇ ਦਿੱਲੀ ਪੁੱਜੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੂੰ 9 ਜੂਨ 1716 ਈ: ਨੂੰ ਸ਼ਹੀਦ ਕੀਤਾ ਗਿਆ ਸੀ। ਇਸ ਸਮੇਂ ਦੌਰਾਨ ਹੀ ਇਕ ਮਾਰਚ ਤੋਂ ਬਾਰਾਂ ਮਾਰਚ ਦੇ ਦੌਰਾਨ ਹਰ ਰੋਜ਼ ਇਕ ਇਕ ਸਿੰਘ ਦੇ ਕਤਲ ਦੀ ਲੜੀ ਦੌਰਾਨ ਇਕ 12 ਸਾਲਾਂ ਦੇ ਸਿੱਖ ਬੱਚੇ ਦੀ ਸ਼ਹੀਦੀ ਵੀ ਹੋਈ। ਜਿਸ ਦਿਨ ਇਸ ਬੱਚੇ ਦੀ ਸ਼ਹੀਦੀ ਵੀ ਵਾਰੀ ਆਈ ਤਾਂ ਇਸ ਤੋਂ ਇਕ ਦਿਨ ਪਹਿਲਾਂ ਪੁੱਤਰ ਮੋਹ ਵਿੱਚ ਡੁੱਬੀ ਇਕ ਵਿਧਵਾ ਮਾਂ ਨੇ ਬਾਦਸ਼ਾਹ ਫੁਰਖਸ਼ੀਅਰ ਪਾਸ ਜਾ ਕੇ ਫਰਿਆਦ ਕੀਤੀ ਕਿ ਕੱਲ ਨੂੰ ਜਿਸ ਬੱਚੇ ਦੇ ਕਤਲ ਦੀ ਵਾਰੀ ਹੈ ਮੈਂ ਉਸ ਦੀ ਮਾਂ ਹਾਂ, ਅਸੀਂ ਸਿੱਖ ਨਹੀਂ ਬਲਕਿ ਹਿੰਦੂ ਹਾਂ, ਇਸ ਲਈ ਮੇਰੇ ਪੁੱਤਰ ਨੂੰ ਛੱਡ ਦਿਉ। ਗਿਆਨੀ ਦਿੱਤ ਸਿੰਘ ਜੀ ਨੇ ਸਿੱਖ ਬੱਚੇ ਦੀ ਸ਼ਹੀਦੀ ਵਿੱਚ ਇਸ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ:

*ਬਾਰਾਂ ਸਾਲਾਂ ਦਾ ਇਕ ਬਾਲਕ, ਸਿੰਘ ਭੁਜੰਗੀ ਪੂਰਾ।*
*ਧਰਮ ਕਰਮ ਗੁਰਬਾਣੀ ਦੇ ਵਿੱਚ, ਰੰਚਕ ਨਾਹਿ ਅਧੂਰਾ।*

*ਆਇ ਗਈ ਤਦ ਉਸ ਦੀ ਵਾਰੀ, ਕਤਲ ਕਰਨ ਦੀ ਭਾਈ।*
*ਕਿਸੀ ਤਰ੍ਹਾਂ ਲੋਕਾਂ ਦੇ ਕੋਲੋਂ, ਸੁਨ ਬੈਠੀ ਉਸ ਦੀ ਮਾਈ।*

*ਰਾਤੋਂ ਰਾਤ ਗਈ ਉਸ ਜਾਗਾ, ਜਿਥੇ ਸਿਰ ਸੀ ਲੈਨਾ।*
*ਲੱਗੀ ਰੁਦਨ ਕਰਨ ਉਹ ਬਹਿਕੇ, ਭਰ ਭਰ ਕੇ ਤੇ ਨੈਨਾ।*

*ਸੱਚ ਕਹਾਂ ਮੈਂ ਬਾਤ ਤੁਸਾਨੂੰ, ਏਹ ਪੁੱਤਰ ਜੋ ਮੇਰਾ।*
*ਨਹੀਂ ਸਿੱਖ ਇਹ ਹੈਗਾ ਹਿੰਦੂ, ਵਸਦਾ ਭਲਾ ਚੰਗੇਰਾ।*

*ਪਰ ਇਹ ਕੁਝਕ ਦਿਨਾਂ ਤੇ ਭੈੜਾ, ਸਿੱਖਾਂ ਦੇ ਹੱਥ ਆਇਆ।*
*ਜਿਸ ਤੇ ਪਕੜ ਉਨ੍ਹਾਂ ਨੇ ਇਸ ਨੂੰ, ਆਪਨੇ ਜਿਹਾ ਬਨਾਇਆ।*

*ਪੁੱਛਣ ਲੱਗਾ, "ਸੁਨੋ ਹੇ ਮਾਈ ! ਕਿਆ ਹੈ ਉਜਰ ਤੁਮਾਰਾ ?*
*ਜਿਸ ਤੇ ਤੇਰੇ ਪੁੱਤਰ ਦਾ ਨਾ, ਜਾਵੇ ਸੀਸ ਉਤਾਰਾ"*

*ਹੱਥ ਜੋੜਕੇ ਅਦਬ ਨਾਲ ਤਿਸ, ਰੋ ਕੇ ਹਾਲ ਸੁਨਾਇਆ।*
*"ਬਖਸ਼ੋਜਾਨ ਬੱਚੇ ਦੀ" ਕਹਕੇ, ਰੋਣੇ ਪਰ ਬਲ ਪਾਇਆ।*

*ਅਰ ਆਖੀ, "ਇਹ ਹਿੰਦੂ ਬੱਚਾ, ਨਹੀਂ ਸਿੱਖ ਹੈ ਕੋਈ।*
*ਏਹ ਮੁਸੀਬਤ ਇਸ ਦੇ ਭਾਗੀਂ, ਕਿਥੋਂ ਰੱਬਾ ਹੋਈ।*

*ਫਿਰਦਾ ਤੁਰਦਾ ਕਿਤੇ ਅਵਾਰਾ, ਹੱਥ ਇਨ੍ਹਾਂ ਦੇ ਚੜ੍ਹਿਆ।*
*ਜਿਸ ਪਿੱਛੇ ਇਹ ਬਦਲਾ ਮਿਲਿਆ, ਮੇਰਾ ਹੀ ਘਰ ਹੜਿਆ।*

ਵਿਧਵਾ ਬੁੱਢੀ ਔਰਤ ਦੀ ਫਰਿਆਦ ਸੁਣ ਕੇ ਬਾਦਸ਼ਾਹ ਨੇ ਹੁਕਮ ਕੀਤਾ ਕਿ ਇਸ ਦੇ ਪੁੱਤਰ ਨੂੰ ਛੱਡ ਦਿੱਤਾ ਜਾਵੇ :

*ਹੱਸ ਕੇ ਕਹੀ ਪਾਤਸ਼ਾਹ ਤਦ ਹੀ, "ਸੁਨੋ, ਜਲਾਦੋ ! ਬਾਤਾਂ।*
*ਛੋਡ ਦਿਓ ਇਸ ਬਾਲਕ ਤਾਈਂ, ਆਈ ਇਸ ਦੀ ਮਾਤਾ"*

ਬੱਚੇ ਨੂੰ ਛੱਡ ਦਿੱਤਾ ਗਿਆ।

*ਲੈ ਕੇ ਹੁਕਮ ਜਲਾਦਾਂ ਜਦ ਸੀ, ਗਲੋਂ ਜੰਜ਼ੀਰ ਲਹਾਈ।*
*ਕਹੀ, "ਜਾਹੁ ਪਰਮੇਸ਼ਰ ਤੇਰੀ, ਸਾਥੋਂ ਜਾਨ ਬਚਾਈ"*

ਅਗੋਂ ਬੱਚੇ ਨੇ ਹੈਰਾਨ ਹੋ ਕੇ ਪੁਛਿਆ ਕਿ ਦਸੋ ਤੁਸੀਂ ਮੈਨੂੰ ਮੇਰੀ ਵਾਰੀ ਆਈ ਤੇ ਕਿਉਂ ਨਹੀਂ ਮਾਰ ਰਹੇ, ਮੇਰੇ ਵਿੱਚ ਕੀ ਔਗੁਣ ਹਨ ?

*ਔਰ ਮੇਰੇ ਵਿੱਚ ਕਿਆ ਹੈ ਔਗੁਣ, ਜੋ ਨਾ ਮਾਰਨ ਦੇਂਦਾ।*
*ਧਰਮ ਸ਼ਹੀਦੀ ਮੇਰੇ ਤਾਈਂ, ਜੋ ਜੱਗ ਵਿੱਚ ਲੈਂਦਾ"*

ਬਾਦਸ਼ਾਹ ਨੇ ਕਿਹਾ ਬੱਚੇ ਤੇਰੀ ਮਾਤਾ ਕਹਿੰਦੀ ਹੈ ਕਿ ਉਸ ਦਾ ਬੱਚਾ ਸਿੱਖ ਨਹੀਂ ਹਿੰਦੂ ਹੈ। ਇਸ ਨੂੰ ਛੱਡ ਦਿਉ:

*ਆਖੇ ਬੱਚਾ ਹਿੰਦੂ ਮੇਰਾ, ਨਹੀਂ ਸਿੱਖ ਹੈ ਹੋਇਆ।*
*ਐਵੇਂ ਨਾਲ ਇਨ੍ਹਾਂ ਦੇ ਰਲਕੇ, ਚਾਹੁੰ ਦਤਾ ਹੈ ਮੋਇਆ।*

ਬੱਚੇ ਨੇ ਜਦੋਂ ਇਹ ਕਹਾਣੀ ਸੁਣੀ ਤਾਂ ਉਸ ਦੀਆਂ ਅੱਖਾਂ ਵਿੱਚ ਲਹੂ ਭਰ ਆਇਆ। ਗਿਆਨੀ ਜੀ ਨੇ ਇਸ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ:

*ਹੈ ਇਹ ਪਾਪਣ ਮਾਈ ਮੇਰੀ, ਝੂਠ ਮੁਖੋਂ ਬਕਵਾਂਦੀ।*
*ਜਿਸ ਤੇ ਆਖੇ ਸਿੱਖ ਨਹੀਂ ਮੈਂ, ਕਹਿਕੇ ਦੋਜ਼ਖ ਜਾਂਦੀ।*

*ਮੈਂ ਹਾਂ ਸਿੱਖ ਗੁਰੂ ਦਾ ਪੂਰਾ, ਨਾ ਹਿੰਦੂ ਮੈਂ ਸ਼ਾਹਾ।*
*ਇਸ ਝੂਠੀ ਦੇ ਬਚਨਾਂ ਉੱਪਰ, ਕਿਉਂ ਸੰਗਲ ਗਲ ਲਾਹਾ।*

*ਮੈਂ ਨਾ ਹਿੰਦੂ ਮੁਸਲਮਾਨ ਹਾਂ, ਮੈਂ ਹਾਂ ਸਿੰਘ ਤਿਸੇ ਦਾ।*
*ਪੰਥ ਖਾਲਸਾ ਜਗ ਦੇ ਅੰਦਰ, ਸਾਜਿਆ ਰੂਪ ਜਿਸੇ ਦਾ।*

*ਕਲਗੀਧਰ ਦਸਮੇਂ ਗੁਰ ਜੀ ਦਾ, ਮੈਂ ਹਾਂ ਪੁੱਤਰ ਪਿਆਰਾ।*
*ਚਿੱਟਾ ਬਾਜਵਾਨ ਹੈ ਜਗ ਵਿੱਚ, ਭਾਵਾ ਬਾਪ ਹਮਾਰਾ।*

ਗਿਆਨੀ ਜੀ ਨੇ ਬੱਚੇ ਦੀ ਜ਼ੁਬਾਨੀ ਬਹੁਤ ਹੀ ਜੋਸ਼ੀਲੇ ਤੇ ਸਿੱਖੀ ਦੀ ਪੱਰਪੱਕਤਾ ਜ਼ਾਹਿਰ ਕਰਨ ਵਾਲੇ ਸ਼ਬਦ ਅਖਵਾਏ ਹਨ:

*ਕੈ ਦਿਨ ਜਗ ਵਿੱਚ ਜੀਵਨ ਕਾਰਨ, ਅਪਨਾ ਧਰਮ ਗਵਾਵਾਂ।*
*ਓੜਕ ਨੂੰ ਜੇ ਰਹਿਣਾ ਨਾਹੀਂ, ਤਾਂ ਕਿਉਂ ਪਾਪ ਕਮਾਵਾਂ।*

*ਜਿੱਥੇ ਗਏ ਪਿਆਰੇ ਮੇਰੇ, ਸਾਥੀ ਮਰਕੇ ਸਾਰੇ।*
*ਓਥੇ ਹੀ ਪਹੁੰਚਾਵੋ ਮੈਨੂੰ, ਕਰੀਓ ਨਾਹ ਨਿਆਰੇ।*

*ਕੌਣ ਮਾਇ ਅਰ ਪੁੱਤਰ ਕਿਸਦੇ, ਇਹ ਦੋ ਦਿਨ ਦੀ ਬਾਜ਼ੀ।*
*ਜਿਸ ਨੂੰ ਦੇਖ ਜਗਤ ਦੇ ਮੂਰਖ, ਮਨ ਵਿੱਚ ਹੁੰਦੇ ਰਾਜ਼ੀ।*

*ਰੁੱਖਾਂ ਉੱਤੇ ਪੰਛੀ ਜੈਸੇ, ਕਰਦੇ ਆਨ ਬਸੇਰਾ।*
*ਰਾਤ ਕਟ ਫਿਰ ਵਿਛੜ ਜਾਂਦੇ, ਫੇਰ ਨ ਕਰਦੇ ਫੇਰਾ।*

*ਮਾਇ ਬਾਪ ਅਰ ਭੈਣਾਂ ਭਾਈ, ਸਭ ਏਥੋਂ ਦੇ ਸਾਥੀ।*
*ਓਥੇ ਧਰਮ ਸਹਾਈ ਰਹਿਣਾ, ਨਾ ਘੋੜੇ ਨਾ ਹਾਥੀ।*

*ਧਰਮ ਹਾਰ ਕਰ ਜੋ ਜਗ ਮਰਦਾ, ਸੋ ਨਰਕਾਂ ਦਾ ਕੀੜਾ।*
*ਧੱਕੇ ਖਾਇ ਓਸ ਦਰ ਜਾ ਕੇ, ਅਰ ਸਹਸੀ ਮਨ ਪੀੜਾ।*

ਬੱਚੇ ਦੇ ਸਿੱਖੀ ਪ੍ਰਤੀ ਪਿਆਰ ਤੇ ਹੱਠ ਨੂੰ ਵੇਖ ਕੇ ਬਾਦਸ਼ਾਹ ਹੱਕਾ ਬੱਕਾ ਰਹਿ ਗਿਆ:

*ਸੁਨਕੇ ਪਾਤਸ਼ਾਹ ਮਨ ਅੰਦਰ, ਹੋਇ ਹਰਾਨ ਖਲੋਇਆ।*
*ਆਖੇ, "ਇਸ ਬੱਚੇ ਨੇ ਮੇਰਾ, ਹਿਰਦਾ ਚਾਇ ਪਰੋਇਆ।*

*ਦੇਖੋ ਇਸ ਦਾ ਹਠ ਹੈ ਕੈਸਾ, ਨਹੀਂ ਮਰਨ ਥੋਂ ਡਰਦਾ।*
*ਸੰਮਸ ਵਾਂਗੂੰ ਖੱਲ ਲਹਾਂਦਾ, ਮੂਲ ਨ ਮਨ ਵਿੱਚ ਡਰਦਾ।*

*ਹੈ ਮਨਸੂਰ ਏਸ ਦੇ ਅੱਗੇ, ਹਠ ਵਿੱਚ ਤੁੱਛ ਪਛਾਤਾ।*
*ਜਿਸ ਤੇ ਏਸ ਉਮਰ ਦੇ ਅੰਦਰ, ਇਸ ਨੇ ਮਰਨ ਨ ਜਾਤਾ।*

*ਪਰ ਕਿਆ ਕਰਾਂ ਸ਼ਰ੍ਹਾ ਦਾ ਡਰ ਹੈ, ਜਿਸ ਤੇ ਹਟਿਆ ਨ ਜਾਵੇ।*
*ਨਾਤਰ ਇਸ ਬੱਚੇ ਦਾ ਮਾਰਨ, ਮੈਨੂੰ ਮੂਲ ਨਾ ਭਾਵੇ।*

ਆਖਿਰ ਬਾਦਸ਼ਾਹ ਨੇ ਹੁਕਮ ਜਾਰੀ ਕਰ ਦਿੱਤਾ। ਜੁਲਾਦਾਂ ਨੇ ਬੱਚੇ ਦਾ ਧੜ, ਸਿਰ ਤੋਂ ਅਲੱਗ ਕਰ ਦਿੱਤਾ। 12 ਸਾਲਾਂ ਦਾ ਇਹ ਬੱਚਾ ਸਿੱਖੀ ਸਿਦਕ 'ਤੇ ਕਾਇਮ ਰਿਹਾ। ਨਾ ਥਿੜਕਿਆ ਨਾ ਤਿੜਕਿਆ ਸਗੋਂ ਠਰੰਮੇ ਤੇ ਦਲੇਰੀ ਨਾਲ ਮੌਤ ਨੂੰ ਗਲੇ ਲਗਾਇਆ ਤੇ ਜੋ ਉਥੇ, ਇਸ ਅਜੀਬੋ-ਗਰੀਬ ਘਟਨਾ ਦੇ ਚਸਮਦੀਨ ਗਵਾਹ ਸਨ ਉਨ੍ਹਾਂ ਦੇ ਅੰਦਰੋਂ ਹੋਕੇ ਨਿਕਲ ਰਹੇ ਸਨ ਤੇ ਦਿਲ ਕੰਬਣ ਲੱਗ ਪਏ ਸਨ। ਚਾਰੇ ਪਾਸੇ ਤ੍ਰਾਹ-ਤ੍ਰਾਹ ਹੋ ਗਈ ਸੀ। ਪਰ ਗੁਰੂ ਦੇ ਉਸ ਭੁਜੰਗੀ ਸਿੱਖ ਬੱਚੇ ਨੇ, ਸਿੱਖੀ ਸਿਦਕ ਭਰੋਸੇ ਦੀ ਇਕ ਲਾਸਾਨੀ ਬਹਾਦਰੀ ਦੀ ਗਾਥਾ ਲਿਖਕੇ, ਸਿੱਖ ਇਤਿਹਾਸ ਦੇ ਲਾਲ ਸੁਰਖ ਪੰਨਿਆਂ ਦੇ ਮਾਣ ਵਿੱਚ ਹੋਰ ਵਾਧਾ ਕਰ ਦਿੱਤਾ।

ਗਿਆਨੀ ਦਿੱਤ ਸਿੰਘ ਨੇ ਇਸ ਸਮੇਂ ਨੂੰ ਵੀਰ ਰਸੀ ਵਿੱਚ ਇਸ ਤਰ੍ਹਾਂ ਬਿਆਨ ਕੀਤਾ:

*ਦਿੱਤੇ ਪ੍ਰਾਣ ਭੁਜੰਗੀ ਨੇ ਜਦ, ਕਰ ਸੱਚੀ ਕੁਰਬਾਨੀ।*
*ਮਚਿਆ ਸ਼ੋਰ ਜਗਤ ਵਿੱਚ ਭਾਰੀ, ਚੱਲੀ ਇੱਕ ਕਹਾਨੀ।*

*ਆਪ ਗਿਆ ਮਰ ਧਰਤੀ ਉੱਪਰ, ਨਾਮ ਸਦਾ ਨੂੰ ਦੇ ਕੇ।*
*ਗੁਰਪੁਰ ਨੂੰ ਓਹ ਬਾਲਕ ਸੂਰਾ, ਸਿਰ ਉੱਪਰ ਜਸ ਲੈ ਕੇ।*

*ਏਹੋ ਜੇਹੇ ਬੱਚੇ ਸੇ ਤਦ, ਪੰਥ ਖਾਲਸਾ ਤੇਰੇ।*
*ਜਾਨਾਂ ਦੇਂਦੇ ਮੂਲ ਨ ਡਰਦੇ, ਗੁਰ ਥੋਂ ਮੁੱਖ ਨਾ ਫੇਰੇ।*

ਕਿਸੇ ਵੀ ਇਤਿਹਾਸ ਵਿੱਚ ਇਹੋ ਜਿਹੀਆ ਕੁਰਬਾਨੀ ਨਾ ਮਾਤਰ ਹੁੰਦੀਆਂ ਹਨ। ਇਸ ਸਿੱਖ ਬੱਚੇ ਦੀ ਸ਼ਹੀਦੀ ਨੇ ਆਉਣ ਵਾਲੀਆਂ ਨਸਲਾ ਲਈ ਇਕ ਸਦੀਵੀ ਸੁਨੇਹਾ ਦਿੱਤਾ ਹੈ ਕਿ ਸਿੱਖੀ ਅਸਲ ਵਿੱਚ ਹੀ ਖੰਨਿਓ ਤਿੱਖੀ ਹੈ। ਇਸ 'ਤੇ ਤੁਰਨ ਲਈ ਵੱਡਾ ਜ਼ੇਰਾ ਚਾਹੀਦਾ ਹੈ। ਕੁਰਬਾਨੀ ਲਈ ਹਮੇਸ਼ਾ ਤੱਤਪਰ ਰਹਿਣਾ ਪੈਂਦਾ ਹੈ। ਜਦੋਂ ਨਾਦਰ ਸ਼ਾਹ ਵਲੋਂ 1200 ਤੱਕ ਇਸਤਰੀਆਂ ਨੂੰ ਫੜ੍ਹਕੇ ਲੈ ਜਾਣ ਦੀ ਘਟਨਾ ਕਿ ਸਿੱਖ ਯੋਧਿਆਂ ਨੇ, ਉਨ੍ਹਾਂ ਨੂੰ ਮੁਕਤ ਕਰਾਇਆ। ਇਸ ਘਟਨਾ ਨੂੰ ਇਹੋ ਜਿਹੀਆਂ ਕੁਰਬਾਨੀਆਂ ਤੋਂ ਪ੍ਰਭਾਵਿਤ ਹੋਣਾ ਦਸਿਆ ਹੈ। ਇਸ ਦੀ ਇਕ ਵੰਨਗੀ ਪੇਸ਼ ਹੈ:

*ਓਹੋਂ ਜੇਹਾਂ ਦੇ ਸੇ ਬੇਟੇ, ਨਿਕਲੇ ਸ਼ੇਰ ਬਹਾਦਰ।*
*ਜਿਨਾਂ ਨੇ ਦਿੱਲੀ ਤੇ ਸੀ ਮੁੜਦਾ, ਲੁਟਿਆ ਮਿਲਕੇ ਨਾਦਰ।*

*ਜਿਨ ਨੇ ਬਾਰਾਂ ਸੋ ਤਕ ਨਾਰਾਂ, ਤੁਰਕ ਬੰਦ ਵਿੱਚ ਆਈਆਂ।*
*ਲੈ ਕੇ ਤੇਗਾਂ ਹੱਥ ਕਟਾਰੇ, ਕਰਕੇ ਜ਼ੋਰ ਛੁਡਾਇਆ।*

ਗਿਆਨੀ ਦਿੱਤ ਸਿੰਘ ਜੀ ਨੇ ਇਸੀ ਸ਼ਹੀਦੀ ਨੂੰ ਮੁੱਖ ਰਖ ਕੇ ਉਸ ਦੇ ਬਾਅਦ ਦੇ ਹਾਲਾਤਾਂ ਜੋ ਕਿ ਅੱਜ ਕੱਲ ਵੀ ਹੋਈ ਹਾਲਾਤ ਹਨ ਬਾਰੇ ਵੀ ਲਿਖਿਆ ਹੈ ਕਿ ਕਿਵੇਂ ਅੱਜ ਕਲ ਦੇ ਨੌਜੁਆਨ ਭਟਕਦੇ ਫਿਰਦੇ ਹਨ:

*ਪਰ ਹੁਨ ਦੇਖੋ ਹਾਇ ਖਾਲਸਾ, ਤੇਰੀ ਪੌਦ ਵਿਚਾਰੀ।*

*ਟਕੇ ਟਕੇ ਨੂੰ ਫਿਰੇ ਭਟਕਦੀ, ਏਧਰ ਓਧਰ ਮਾਰੀ।*

*ਧਰਮ ਕਰਮ ਅਰ ਸੂਰਮਤਾਈ, ਛਿੱਕੇ ਚਾਇ ਟਿਕਾਈ।*
*ਦਾੜ੍ਹੀ ਸੀਸ ਮੁੰਡਾਵਨ ਤਾਈਂ, ਫਿਰੇ ਟੋਲਦੀ ਨਾਈ।*

ਇਸ ਨੂੰ ਮੁੱਖ ਰੱਖ ਕੇ ਹੋਰ ਵੰਨਗੀਆਂ:

*ਕਿਤਨਿਯਾਂ ਰਾਜ ਭਾਗ ਸਰਦਾਰੀ, ਕਨਕਾ ਉੱਪਰ ਵਾਰੀ।*
*ਰਾਣੀ ਰੁਲਦੀ ਮਹਿਲਾਂ ਦੇ ਵਿੱਚ, ਕੰਜਰ ਨੂੰ ਸਰਦਾਰੀ।*

*ਕਿਨੇ ਸ਼ਰਾਬਾਂ ਅਤੇ ਕਬਾਬਾਂ, ਅੰਦਰ ਉਮਰ ਵੰਜਾਈ।*
*ਆਖਰ ਨਾਲ ਜਲੋਧਰ ਅਪਨੀ, ਪਿਆਰੀ ਜਾਨ ਗੁਵਾਈ।*

*ਕਿਤਨੇ ਸਿਰਾਂ ਤੋਂ ਕੇਸ ਲਾਹਕੇ, ਬੈਠੇ ਹੁੱਕੇ ਪੀਊਨਿ*
*ਨੱਕ ਡੋਬ ਕੇ ਮਰ ਨਹੀਂ ਜਾਂਦੇ, ਬੇਸ਼ਰਮੀ ਵਿੱਚ ਜੀਊਨਿ।*

*ਵੱਡਿਆਂ ਦਾ ਜਿਨ ਨਾਮ ਡੁਬੋ ਕੇ, ਲੀਕ ਉਨ੍ਹਾਂ ਨੂੰ ਲਾਈ।*
*ਆਪ ਗਏ ਮੁਰਦਾਰ ਖਾਇ ਫਿਰ, ਅਗਲੀ ਨਸਲ ਗੁਵਾਈ।*

ਅਖੀਰ ਵਿੱਚ ਆਪਣੇ ਵੱਡਿਆਂ ਦੀਆਂ ਕੁਰਬਾਨੀਆਂ ਨੂੰ ਹਮੇਸ਼ਾ ਯਾਦ ਰੱਖਣ ਦਾ ਸੁਨੇਹਾ ਦਿੰਦੇ ਹਨ ਅਤੇ ਦਸ਼ਮੇਸ਼ ਪਿਤਾ ਜੀ ਦੁਆਰਾ ਬਖਸ਼ਿਸ਼ ਕੀਤੀ ਹੋਈ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਦੀ ਤਾਕੀਦ ਕੀਤੀ ਹੈ:

*ਅਪਨੇ ਵੱਡਿਆਂ ਦੇ ਜੋ ਸਾਕੇ, ਯਾਦ ਕਰੀਂ ਮਨ ਮਾਹੀਂ।*
*ਓਹੋ ਤੇਜ ਸੰਭਾਲੀ ਅਪਨਾ, ਰੰਚ ਭੁਲਾਈਂ ਨਾਹੀਂ।*

*ਦਸਮ ਗੁਰੂ ਦੇ ਅੰਮ੍ਰਿਤ ਦੀ ਜੋ, ਸ਼ਕਤੀ ਹੈ ਵਡ ਭਾਰੀ।*
*ਜੋ ਇਸ ਜਗ ਵਿੱਚ ਸਰਬ ਕਾਲ ਮਹਿ, ਰੱਛਕ ਅਹੇ ਤੁਮਾਰੀ।*

ਅਖੀਰ ਵਿੱਚ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਅੱਜ ਕਲ ਦੀ ਨੌਜੁਆਨ ਪੀੜ੍ਹੀ ਸਿੱਖੀ ਤੋਂ ਬਾਗੀ ਹੋਈ ਫਿਰਦੀ ਹੈ। ਘੋਨੇ-ਮੋਨੇ ਮੁੰਡੇ ਉਂਜ ਤਾਂ 'ਜੱਟਾਂ ਦੇ ਪੁੱਤ', 'ਸਰਦਾਰਾਂ ਦੇ ਪੁੱਤ' ਕਹਾਉਣਾ ਮਾਣ ਸਮਝਦੇ ਹਨ ਪਰ ਕੇਸ ਰਖਣੇ ਤੇ ਦਸਤਾਰ ਸਜਾਉਣ ਤੋਂ ਸ਼ਰਮ ਮਹਿਸੂਸ ਕਰ ਰਹੇ ਹਨ। ਨਸ਼ਿਆਂ ਦੇ ਆਦੀ ਹੋ ਗਏ ਹਨ, ਸੋ ਲੋੜ ਹੈ ਆਪਣੇ ਅਜੇਹੇ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਚੇਤੇ ਰੱਖਣਾ ਅਤੇ ਸਿੱਖੀ 'ਤੇ ਪਰਪੱਕ ਹੋਣ ਦੀ।

*94652-16530*

---- 0 ----

## ਉਹ ਸੀ ਗੁਰੂ ਗੋਬਿੰਦ ਸਿੰਘ

*ਪ੍ਰਿੰ: ਨਸੀਬ ਸਿੰਘ ਸੇਵਕ*

ਜਿਸ ਨੇ ਸਿੱਖ ਕੌਮ ਤੋਂ ਵਾਰੇ,
ਮਾਤਾ-ਪਿਤਾ ਅਤੇ ਪੁੱਤਰ ਚਾਰੇ,
ਉਹ ਸੀ ਗੁਰੂ ਗੋਬਿੰਦ ਸਿੰਘ।

ਪੰਥ ਨੂੰ ਸਾਰੀ ਸ਼ਕਤੀ ਦੇ ਕੇ,
ਕੀਤੇ ਜਿਸ ਨੇ ਕੰਮ ਨਿਆਰੇ, ਉਹ ਸੀ......।

ਆਦਿ ਗ੍ਰੰਥ ਨੂੰ ਗੁਰੂ ਥਾਪ ਕੇ
ਹੱਕੇ ਬੱਕੇ ਕੀਤੇ ਸਾਰੇ, ਉਹ ਸੀ......।

ਆਪੇ ਗੁਰੂ ਤੇ ਆਪੇ ਚੇਲਾ,
ਪਹਿਲਾਂ ਥਾਪੇ ਪੰਜ ਪਿਆਰੇ, ਉਹ ਸੀ......।

ਸਵਾ ਲੱਖ ਨਾਲ ਇਕ ਲੜਾਇਆ,
ਮੁਗਲਾਂ ਦੇ ਜਿਸ ਪੈਰ ਉਖਾੜੇ, ਉਹ ਸੀ......।

ਚਿੜੀਆਂ ਨਾਲ ਸੀ ਬਾਜ ਲੜਾਏ,
ਲਾਏ ਗੱਲ ਨਾਲ ਬੇਸਹਾਰੇ, ਉਹ ਸੀ......।

ਇੱਕ ਬਾਟੇ ਵਿੱਚ ਅੰਮ੍ਰਿਤ ਛਕਾਇਆ,
ਕੀਤੇ ਸਾਂਝੇ ਸਭ ਵਰਤਾਰੇ, ਉਹ ਸੀ......।

ਜ਼ਫਰਨਾਮਾਂ ਲਿਖਕੇ ਇਤਿਹਾਸ ਰਚਿਆ,
ਬਾਦਸ਼ਾਹ ਔਰੰਗਜ਼ੇਬ ਨੂੰ ਤਾਹਨੇ ਮਾਰੇ, ਉਹ ਸੀ......।

ਪੰਜਾਬ ਵੱਲ ਬੰਦਾ ਬਹਾਦਰ ਭੇਜ ਕੇ,
ਕੌਮ ਦੇ ਸਾਰੇ ਕਰਜ਼ ਉਤਾਰੇ, ਉਹ ਸੀ......।

ਵੱਖਰੀ ਰਹਿਣੀ ਬਹਿਣੀ ਦਿੱਤੀ,
ਜਿਸ ਬਖਸ਼ੇ ਪੰਜ ਕਕਾਰੇ, ਉਹ ਸੀ......।

ਨਸੀਬ 'ਕਲੌਤੀਆ' ਫਤਹਿ ਬੁਲਾਵੇ,
ਬਖਸ਼ੇ ਸੋ ਨਿਹਾਲ ਦੇ ਜੈਕਾਰੇ,
ਉਹ ਸੀ ਗੁਰੂ ਗੋਬਿੰਦ ਸਿੰਘ।

*94652-16530*

---- 0 ----

ਕਿਸ਼ਤ ਨੰ: 11
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗੁਰਪੁਰ ਨਿਵਾਸੀ ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* **ਮੁੱਖ ਸੰਪਾਦਕ**

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਆਪਣੇ ਉਧਾਰ ਲਈ ਅਤੇ ਅੰਤ ਨੂੰ ਕਰਮਾਂ ਦੇ ਫੰਧੇ ਵਿਚੋਂ ਛੁਟਕੇ ਸੁਖ ਪਾਉਣ ਲਈ ਕਈ ਪ੍ਰਕਾਰ ਦੇ ਯਤਨ ਕਰਦੇ ਹਨ ਜੈਸਾ ਕਿ ਕਈ ਜਪ, ਕਈ ਤਪ ਅਤੇ ਕਈ ਤੀਰਥ ਵਰਤ ਆਦਿਕ ਵਿੱਚ ਲਗੇ ਹੋਏ ਹਨ, ਪ੍ਰੰਤੂ ਗੁਰੂ ਗ੍ਰੰਥ ਸਾਹਿਬ ਜੀ ਇਸ ਦੁਖ ਦੇ ਦੂਰ ਕਰਨ ਲਈ ਇਨ੍ਹਾਂ ਜੀਵਾਂ ਪ੍ਰਤਿ ਅਜੇਹਾ ਉਪਦੇਸ਼ ਕਰਦੇ ਹਨ। ਯਥਾ:-

**ਰਾਗੁ ਰਾਮਕਲੀ ਮਹਲਾ ੫**

**ਗਾਵਹੁ ਰਾਮ ਕੇ ਗੁਣ ਗੀਤ॥ ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ॥੧॥ ਰਹਾਉ॥ ਗੁਣ ਗਾਵਤ ਹੋਵਤ ਪਰਗਾਸੁ॥ ਚਰਨ ਕਮਲ ਮਹਿ ਹੋਇ ਨਿਵਾਸੁ॥੧॥ ਸੰਤਸੰਗਤਿ ਮਹਿ ਹੋਇ ਉਧਾਰੁ॥ ਨਾਨਕ ਭਵਜਲੁ ਉਤਰਸਿ ਪਾਰਿ॥** (ਅੰਗ ੯੦੧)

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਭਾਈ ਪੁਰਖੋ ਤੁਸੀਂ ਸਦਾ ਹੀ ਅਕਾਲ ਪੁਰਖ ਦੇ ਗੁਣਾਂ ਦੇ ਗੀਤ ਗਾਇਨ ਕਰੋ ਅਰਥਾਤ ਸਦਾ ਹੀ ਅਕਾਲ ਪੁਰਖ ਦਾ ਯਸ ਗਾਵੋ, ਜਿਸ ਜਪਨ ਤੇ ਹੇ ਪਿਆਰਿਓ ਅੰਤ ਨੂੰ ਸੰਪੂਰਨ ਸੁਖਾਂ ਦੀ ਪ੍ਰਾਪਤੀ ਹੋ ਕੇ ਜਨਮ ਮਰਨ ਦਾ ਦੁਖ ਭੀ ਦੂਰ ਹੋ ਜਾਏ, ਕਿਉਂਕਿ ਜਦ ਤੁਸੀਂ ਅਕਾਲ ਪੁਰਖ ਦਾ ਅਰਾਧਨ ਕਰੋਗੇ ਤਦ ਤੁਹਾਡੇ ਆਤਮਾਂ ਵਿੱਚ ਗਿਆਨ ਦਾ ਪ੍ਰਕਾਸ਼ ਹੋਵੇ ਗਾ, ਜਿਸ ਦਾ ਫਲ ਅੰਤ ਨੂੰ ਅਕਾਲ ਪੁਰਖ ਦੇ ਚਰਨਾਂ ਵਿੱਚ ਤੁਹਾਡਾ ਨਿਵਾਸ ਹੋ ਕੇ ਸਦਾ ਦੇ ਸੁਖ ਨੂੰ ਪਾਉਗੇ ਜਿਸ ਤੇ ਮਹਾਤਮਾਂ ਪੁਰਖਾਂ ਦੀ ਜੋ ਅਕਾਲ ਪੁਰ ਦੇ ਪਿਆਰੇ ਹਨ ਸੰਗਤ ਕਰਕੇ ਤੁਹਾਡਾ ਉਧਾਰ ਅਰਥਾਤ ਕਲਿਆਨ ਹੋਵੇਗਾ ਜਿਸ ਤੇ ਤੁਸੀਂ ਸੰਸਾਰਕ ਜਨਮ ਮਰਨ ਦੇ ਭੈ ਤੇ ਪਾਰ ਹੋ ਜਾਓਗੇ।

ਕਿਆ ਗੁਰੂ ਜੀ ਦੇ ਇਸ ਉਪਦੇਸ਼ ਨੂੰ ਮੰਨਣੇ ਵਾਲੇ ਪੁਰਖ ਭੀ ਅਕਾਲ ਪੁਰਖ ਦੇ ਅਰਾਧਨ ਤੇ ਬਿਨਾਂ ਜਨਮ ਮਰਨ ਦੇ ਭੈ ਤੋਂ ਬਚਨ ਲਈ ਕੋਈ ਹੋਰ ਉਪਾਇ ਕਰਨਗੇ?

ਇਸ ਸੰਸਾਰ ਦੇ ਪ੍ਰਾਣੀ ਜਦ ਕਿਸੇ ਦੁਖ ਅਤੇ ਬਿਪਤਾ ਤੇ ਛੁਟਕਾਰਾ ਪਾਉਂਦੇ ਹਨ ਤਦ ਇਹ ਖਿਆਲ ਕਰਦੇ ਹਨ ਕਿ ਸਾਨੂੰ ਗੁੱਗਾ ਭੈਰੋਂ ਅਤੇ ਮੜੀ ਮਸਾਣੀ ਨੇ ਇਸ ਸੰਕਟੋਂ ਬਚਾਇਆ ਹੈ, ਜਿਸ ਪਰ ਉਹ ਸੁਆਹ ਦੇ ਪਿੰਨੇ ਚੁਰਸ ਤੇ ਵਿੱਚ ਰਖਕੇ ਅਰ ਕਾਲੀ ਤਾਉੜੀ ਕਿਸੇ ਥਾਨ ਪਰ ਚੜ੍ਹਾਕੇ ਇਸੀ ਤਰ੍ਹਾਂ ਸੱਪਾਂ ਦੀ ਬਰਮੀ ਵਿੱਚ ਦੁੱਧ ਪਾਕੇ ਯਾ ਰੋਟ ਪਕਾਕੇ ਉਨ੍ਹਾਂ ਕਲਪਤ ਪੀਰਾਂ ਫਕੀਰਾਂ ਦੀ ਪੂਜਾ ਕਰਦੇ ਹਨ, ਜਿਸ ਤੇ ਉਹ ਆਪਣੀ ਕਲਿਆਨ ਸਮਝਦੇ ਹਨ ਅਰ ਅੱਗੇ ਨੂੰ ਆਪਣਾ ਭਲਾ ਚਾਹੁੰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਸਮੇਂ ਪਰ ਪੁਰਖਾਂ ਨੂੰ ਕੇਵਲ ਅਕਾਲ ਪੁਰਖ ਦੇ ਅਰਾਧਨ ਦਾ ਹੀ ਉਪਦੇਸ਼ ਕਰਦੇ ਹਨ। ਯਥਾ:

**ਸੋਰਠਿ ਮਹਲਾ ੫**

**ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥ ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥ ਸੰਤਹੁ ਸੁਖੁ ਹੋਆ ਸਭ ਥਾਈ॥ ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ ਰਹਾਉ॥ ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥੨॥** (ਅੰਗ ੬੨੭)

ਇਸ ਪਵਿੱਤਰ ਸ਼ਬਦ ਵਿੱਚ ਉਸ ਅਕਾਲ ਪੁਰਖ ਦੇ ਅਰਾਧਨ ਕਰਨ ਦਾ ਇਸ ਪ੍ਰਕਾਰ ਉਪਦੇਸ਼ ਕੀਤਾ ਹੈ ਕਿ ਹੇ ਪਰਮਾਤਮਾ ਆਪਣੇ ਉਸ ਦੁਖ ਅਤੇ ਨਰਕ ਦਾ ਜੋ ਰੋਗ ਆਦਿਕ ਦੀ ਸੂਰਤ ਵਿੱਚ ਹੋ ਕੇ ਸਾਡੇ ਪਰਵਾਰ ਵਿੱਚ ਡੇਰਾ

ਲਾਈ ਬੈਠਾ ਸੀ, ਉਸ ਦਾ ਆਪ ਨੇ ਉਹ ਆਕੀ ਗੜ੍ਹ ਭੰਨ ਦਿੱਤਾ ਹੈ ਅਰਥਾਤ ਉਸ ਤੇ ਸਾਨੂੰ ਆਪਣੇ ਜੁਦੇ ਕਰਕੇ ਸੁਖ ਦੀ ਹਦ ਵਿੱਚ ਲੈ ਆਂਦਾ ਹੈ। ਜਿਸ ਤੇ ਪਰਵਾਰ ਦੇ ਇਸਤ੍ਰੀ ਪੁਰਖੋ ਆਪ ਹੁਣ ਸਭ ਆਪਸ ਵਿੱਚ ਮਿਲਕੇ ਪਰਵਾਰ ਦੇ ਆਨੰਦ ਦਾ ਲਾਭ ਉਠਾਓ ਜਿਸ ਤੇ ਪਰਮਾਤਮਾ ਨੇ ਆਪ ਦੀ ਪੈਜ ਅਰਥਾਤ ਪਤ ਸਵਾਰ ਦਿਤੀ ਹੈ, ਕਿਉਂਕਿ ਉਸ ਪਰਮੇਸ਼ਵਰ ਨੇ ਹਰ ਪਰਕਾਰ ਕਰਕੇ ਆਪਣੀ ਤੁਹਾਡੇ ਪਰ ਕ੍ਰਿਪਾ ਧਾਰਨ ਕੀਤੀ ਹੈ, ਜਿਸ ਦੀ ਦਇਆ ਤੇ ਮਹਾਤਮਾ ਸੱਜਣ ਜਨੋ ਸਾਨੂੰ ਸਭ ਪ੍ਰਕਾਰ ਸਭ ਜਗਾ ਪਰ ਸੁਖ ਦੀ ਪ੍ਰਾਪਤੀ ਹੋਏ ਰਹੀ ਹੈ, ਕਿਉਂਕਿ ਉਹ ਪਾਰ ਬ੍ਰਹਮ ਪ੍ਰਮਾਤਮਾ ਜੋ ਸੰਪੂਰਨ ਸੁਖਾਂ ਦਾ ਮੂਲ ਹੈ, ਜੋ ਸਾਰੀ ਜਗ੍ਹਾ ਪਰ ਪਰੀ ਪੂਰਨ ਹੋ ਕੇ ਸਾਰੇ ਸੁਖ ਪ੍ਰਦਾਨ ਕਰ ਰਿਹਾ ਹੈ।

ਹੇ ਸੰਤ ਜਨੋ ਅਕਾਲ ਪੁਰਖ ਦੀ ਬਾਣੀ, ਜੋ ਉਸ ਦੀ ਅਰਾਧਨਾਂ ਕਰਾਉਨ ਵਾਲੀ ਜਿਸ ਸਮੇਂ ਪੁਰਖਾਂ ਦੇ ਚਿਤਾਂ ਵਿੱਚ ਆਉਂਦੀ ਹੈ ਉਸ ਦੇ ਪਰਤਾਪ ਕਰਕੇ ਸਾਰੀ ਚਿੰਤਾ ਮਿਟ ਜਾਂਦੀ ਹੈ ਅਤੇ ਉਹ ਦਿਆਲੂ ਪਰਮਾਤਮਾ ਸਾਡੇ ਪਰ ਦਿਆਲ ਹੋਏ ਹਨ ਜਿਸ ਤੇ ਮੈਂ ਸੱਚ ਆਖਦਾ ਹਾਂ ਕਿ ਇਹ ਅਮੋਲਕ ਸੁਖ ਸਾਨੂੰ ਪ੍ਰਾਪਤ ਹੋਏ ਹਨ ਅਤੇ ਸਾਰੇ ਕਲੇਸ਼ ਨਾਸ ਹੋ ਗਏ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਸੀਤਲਾ ਦੇ ਥਾਨ ਪਰ ਜਾਕੇ ਗਧੇ ਨੂੰ ਚਣੇ ਚਬਾਉਣਗੇ?

ਇਸ ਸੰਸਾਰ ਦੇ ਬਹੁਤ ਸਾਰੇ ਆਦਮੀ ਮਨੁਖਾ ਜਨਮ ਪਾਉਣ ਕਰਕੇ ਹੀ ਆਪਣਾ ਹੋਰ ਜੀਵਾਂ ਕੋਲੋਂ ਉਤਮ ਜਾਮਾ ਸਮਝਦੇ ਹਨ, ਇਸੀ ਤਰ੍ਹਾਂ ਬਹੁਤ ਪਰਾਣੀ ਬਾਹਰ ਨਿਸ਼ਾਨਾਂ ਕਰਕੇ ਹੀ ਆਪਣੇ ਆਪ ਨੂੰ ਕਿਰਤਾਰਥ ਮੰਨਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਪਰਾਣੀਆਂ ਪ੍ਰਤੀ ਇਹ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਮਹਲਾ ੫**

**ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥ ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥ ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥ ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥ ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ ਸਹਜਿ ਸਮਾਤਿ॥੫॥ (ਅੰਗ ੨੬੭)**

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਜੋ ਪੁਰਖ ਕਰਮ ਤੇ ਪਸ਼ੂਆਂ ਦੇ ਕਰਦੇ ਹਨ ਅਰ ਜਾਤੀ ਉਨ੍ਹਾਂ ਦੀ ਮਨੁਖਾਂ ਦੀ ਹੈ, ਇਸ ਪਰ ਲੋਕ ਰਾਤ ਦਿਨ ਵਿਚਾਰ ਕਰਦੇ ਹਨ ਕਿ ਉਹ ਆਦਮੀ ਕਹਿਣੇ ਚਾਹੀਦੇ ਹਨ ਕਿ ਪਸ਼ੂ ਅਰਥਾਤ ਓਹ ਦੇਖਨ ਮਾਤ੍ਰ ਹੀ ਮਨੁਖ ਹਨ ਪ੍ਰੰਤੂ ਵਾਸਤਵ ਵਿੱਚ ਪਸ਼ੂ ਸਮਝਣੇ ਚਾਹੀਦੇ ਹਨ। ਇਸੀ ਤਰ੍ਹਾਂ ਜਿਨ੍ਹਾਂ ਪੁਰਖਾਂ ਦੇ ਸਰੀਰਾਂ ਪਰ ਬਾਹਰ ਤਾਂ ਭੇਖ ਧਾਰਨ ਕੀਤਾ ਹੋਇਆ ਹੈ ਅਰ ਅੰਦਰ ਆਤਮਾ ਵਿੱਚ ਮਾਇਆ ਦੀ ਮੈਲ ਬਿਆਪੀ ਹੋਈ ਹੈ ਉਹ ਪੁਰਖ ਭਾਵੇਂ ਕਿਤਨਾ ਹੀ ਕਿਉਂ ਨਾ ਛਪਾਵਨ ਓਹ ਕਦੇ ਭੀ ਨਾ ਛਿਪੇਗੀ। ਬਹੁਤ ਸਾਰੇ ਪੁਰਸ਼ ਬਾਹਰ ਤਾਂ ਗਿਆਨ ਧਿਆਨ ਅਤੇ ਇਸ਼ਨਾਨ ਕਰਕੇ ਲੋਕਾਂ ਨੂੰ ਦਿਖਾਉਂਦੇ ਹਨ ਪ੍ਰੰਤੂ ਉਨ੍ਹਾਂ ਦੇ ਚਿੱਤਾਂ ਅੰਦਰ ਲੋਭ ਰੂਪੀ ਕੁੱਤਾ ਪਰਵੇਸ਼ ਕਰਕੇ ਸੰਸਾਰਕ ਪਦਾਰਥਾਂ ਵਿੱਚ ਭਟਕ ਰਿਹਾ ਹੈ। ਇਸੇ ਤਰ੍ਹਾਂ ਜਿਨ੍ਹਾਂ ਦੇ ਰਿਦੇ ਵਿੱਚ ਤਾਂ ਤ੍ਰਿਸ਼ਨਾ ਦੀ ਅਗਨ ਜਲ ਰਹੀ ਹੈ ਅਤੇ ਬਾਹਰ ਸਰੀਰ ਪਰ ਭਸਮ ਦਾ ਲੇਪਨ ਕੀਤਾ ਹੋਇਆ ਹੈ, ਪ੍ਰੰਤੂ ਓਹਨਾਂ ਦੇ ਗਲ ਵਿੱਚ ਤਾਂ ਕਾਮਨਾ ਰੂਪੀ ਪੱਥਰ ਪਿਆ ਹੋਇਆ ਹੈ ਉਹ ਇਨ੍ਹਾਂ ਕਰਮਾਂ ਦੇ ਕਰਨੇ ਤੇ ਇਸ ਸੰਸਾਰ ਰੂਪੀ ਸਮੁੰਦਰ ਤੋਂ ਕਿਸ ਤਰ੍ਹਾਂ ਲੰਘਣਗੇ? ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਪੁਰਸ਼ਾਂ ਦੇ ਦਿਲ ਵਿੱਚ ਅਕਾਲ ਪੁਰਖ ਨਿਵਾਸ ਕਰਦੇ ਹਨ ਓਹ ਉਸ ਦੇ ਸਰੂਪ ਵਿੱਚ ਨਿਰਯਤਨ ਹੀ ਸਮਾ ਜਾਂਦੇ ਹਨ।

ਕਿਆ ਪਿਆਰੇ ਭਾਈ ਕਿਸੇ ਪੁਰਖ ਦੀ ਬਾਹਰਲੀ ਬਨਾਵਟ ਵੇਖਕੇ ਭੁਲ ਜਾਣਗੇ?

ਇਸ ਸੰਸਾਰ ਦੇ ਪਰਾਣੀ, ਜੋ ਆਸਤਕ ਹਨ, ਜੋ ਅਕਾਲ ਪੁਰਖ ਦਾ ਅਰਾਧਨ ਆਪਣੇ ਮਤਾਂ ਅਨੁਸਾਰ ਕਰਦੇ ਹਨ ਅਰ ਉਸੀ ਆਪਣੇ ਖਿਆਲ ਦੇ ਅਧੀਨ ਹੋ ਕੇ ਓਹ ਉਸ ਪਰਮਾਤਮਾ ਤੇ ਵਰਦਾਨ ਮੰਗਦੇ ਹਨ, ਪ੍ਰੰਤੂ ਸ੍ਰੀ ਗੁਰੂ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਉਪਾਸ਼ਨਾਂ ਦਾ ਇਸ ਪ੍ਰਕਾਰ ਉਪਦੇਸ਼ ਕਰਦੇ ਹਨ ਜੈਸਾ ਕਿ ਕਥਨ ਹੈ। ਯਥਾ:-

**ਰਾਗੁ ਗਉੜੀ ਪੂਰਬੀ ਮਹਲਾ ੫**

**ੴ ਸਤਿਗੁਰ ਪ੍ਰਸਾਦਿ॥**

**ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ॥੧॥ ਰਹਾਉ॥ ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥੧॥ ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ॥੨॥ ਖੋਜਤ ਖੋਜਤ ਭਈ ਬੈਰਾਗਨਿ ਪ੍ਰਭ**

ਦਰਸਨ ਕਉ ਹਉ ਫਿਰਤ ਤਿਸਾਈ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥੪॥ (ਅੰਗ ੨੦੪)

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਅਕਾਲ ਪੁਰਖ ਦੀ ਉਪਾਸ਼ਨਾ ਦੇ ਕਰਨ ਦਾ ਉਪਦੇਸ਼ ਵਡੇ ਨਿਮਰਤਾ ਭਾਵ ਨਾਲ ਇਸ ਤਰ੍ਹਾਂ ਕੀਤਾ ਹੈ ਕਿ ਹੇ ਭਾਈ ਮਹਾਤਮਾਂ ਪੁਰਖੋ ਮੇਰੇ ਪਾਸ ਓਹ ਕੇਹੜਾ ਸੁਭ ਗੁਣ ਹੈ ਜਿਸ ਦੇ ਪਰਤਾਪ ਕਰਕੇ ਮੈਂ ਆਪਣੇ ਪ੍ਰਾਨ ਪਤੀ ਅਰਥਾਤ ਅਕਾਲ ਪੁਰਖ ਨੂੰ ਮਿਲ ਸਕਦਾ ਹੋਵਾਂ। ਰੂਪ ਸੁੰਦਰ ਮੇਰਾ ਨਹੀਂ ਜਿਸ ਨੂੰ ਦੇਖਕੇ ਦਿਆਲ ਹੋ ਜਾਏ। ਇਸੀ ਪ੍ਰਕਾਰ ਸਰੀਰਕ ਬਲ ਮੇਰੇ ਵਿੱਚ ਨਹੀਂ ਹੈ ਜਿਸ ਨੂੰ ਦੇਖਕੇ ਦਿਆਲ ਹੋ ਜਾਏ। ਇਸੀ ਪ੍ਰਕਾਰ ਸਰੀਰਕ ਬਲ ਮੇਰੇ ਵਿੱਚ ਨਹੀਂ ਹੈ ਜਿਸ ਦੇ ਨਾਲ ਸੂਰਬੀਰਤਾ ਕਰਕੇ ਉਸ ਨੂੰ ਪ੍ਰਸੰਨ ਕਰ ਲਵਾਂ, ਪ੍ਰੰਤੂ ਇਸ ਤੇ ਬਿਨਾਂ ਇਹ ਮੇਰਾ ਜੀਵ ਪ੍ਰਦੇਸੀ ਦੂਰ ਤੇ ਆਇਆ ਹੋਇਆ ਹੈ ਜਿਸ ਦਾ ਭਾਵ ਇਹ ਹੈ ਕਿ ਜਨਮ ਜਨਮਾਤਰਾਂ ਵਿੱਚ ਭਰਮਨ ਕਰਕੇ ਇਸ ਅਵਸਥਾ ਵਿੱਚ ਪ੍ਰਾਪਤ ਹੋਇਆ ਹੈ ਇਸ ਤੇ ਬਿਨਾਂ ਮੇਰੇ ਪਾਸ ਧਨ ਦਾ ਹੰਕਾਰ ਨਹੀਂ ਹੈ ਅਰ ਜੁਆਨ ਅਵਸਥਾ ਭੀ ਨਹੀਂ ਰਹੀ ਇਸ ਵਾਸਤੇ ਹੇ ਅਕਾਲ ਪੁਰਖ ਤਾਂ ਤੇ ਆਪ ਮੇਰੇ ਅਨਾਥ ਦੀ ਸਮਾਈ ਕਰੋ ਅਰਥਾਤ ਮੈਨੂੰ ਆਪਣੇ ਚਰਨਾਂ ਵਿੱਚ ਜਗ੍ਹਾ ਦੇਵੋ।

ਹੇ ਪਰਮ ਰੱਖਕ ਪ੍ਰਮਾਤਮਾ ਮੇਰੇ ਆਤਮਾਂ ਦੀ ਬਿਰਤੀ ਆਪ ਦਾ ਖੋਜਨ ਕਰਦੀ ਹੋਈ ਵੈਰਾਗਵਾਨ ਹੋ ਗਈ ਹੈ, ਜਿਸ ਤੇ ਆਪ ਦੇ ਦਰਸ਼ਨ ਲਈ ਪਿਆਸੀ ਫਿਰ ਰਹੀ ਹੈ, ਪ੍ਰੰਤੂ ਹੇ ਦੀਨਾਂ ਦੇ ਦਿਆਲ, ਹੇ ਕ੍ਰਿਪਾਲ ਅਤੇ ਮੇਰੇ ਪਰਾਣਾਂ ਦੇ ਪਤਿ ਮੇਰੇ ਆਤਮਾਂ ਦੀ ਜਲਨ ਤੇਰੇ ਪਿਆਰੇ ਮਹਾਤਮਾਂ ਦੇ ਸਤਸੰਗ ਦੇ ਕਰਨੇ ਕਰਕੇ ਸ਼ਾਂਤ ਨੂੰ ਪਰਾਪਤ ਹੁੰਦੀ ਹੈ।

ਕਿਆ ਖਾਲਸਾ ਪੰਥ ਦੇ ਪਿਆਰੇ ਕੋਈ ਇਸ ਤੇ ਵਧਕੇ ਭੀ ਅਕਾਲ ਪੁਰਖ ਦੀ ਪਰਾਰਥਨਾਂ ਗਾਉਣਗੇ ਅਤੇ ਹੋਰ ਮਤਾਂ ਵਲ ਜਾਣਗੇ?

ਇਸ ਸੰਸਾਰ ਦੇ ਪ੍ਰਾਣੀ ਅਕਾਲ ਪੁਰਖ ਤੇ ਆਪਣੀ ਇੱਛਾ ਅਨੁਸਾਰ ਕਈ ਪ੍ਰਕਾਰ ਦੇ ਪਦਾਰਥ ਮੰਗਦੇ ਹਨ ਜੈਸਾ ਕਿ ਕੋਈ ਧਨ ਕੋਈ ਪੁਤਰ, ਕੋਈ ਇਸਤਰੀ ਆਦਿਕ ਦੇ ਪ੍ਰਾਪਤ ਹੋਣ ਲਈ ਅਕਾਲ ਪੁਰਖ ਅਗੇ ਹਥ ਜੋੜਕੇ ਪ੍ਰਾਰਥਨਾਂ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਦੇ ਵਾਸਤੇ ਇਸ ਪ੍ਰਕਾਰ ਦੇ ਪਦਾਰਥ ਮੰਗਣ ਲਈ ਉਪਦੇਸ਼ ਕਰਦੇ ਹਨ। ਯਥਾ:-

**ਰਾਮਕਲੀ ਕੀ ਵਾਰ ਮਹਲਾ ੫**

***ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ॥ ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ॥ ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ॥ ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ॥ ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ॥ ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ॥ ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ॥ ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ॥ ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ॥ ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥ (ਅੰਗ ੯੬੧)***

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਨੇ ਇਸ ਪਰਕਾਰ ਦੇ ਪਦਾਰਥ ਮੰਗਨ ਦਾ ਇਨ੍ਹਾਂ ਜੀਵਾਂ ਲਈ ਉਪਦੇਸ਼ ਕੀਤਾ ਹੈ ਕਿ ਹੇ ਪ੍ਰਮਾਤਮਾਂ ਆਪ ਕ੍ਰਿਪਾਲੂ ਹੋ ਇਸ ਵਾਸਤੇ ਆਪ ਆਪਣੀ ਕਿਰਪਾ ਕਰਕੇ ਮੈਨੂੰ ਬਖਸ਼ ਲਵੋ ਅਤੇ ਮੈਂ ਤੇਰੇ ਸੰਤਾਂ ਦੀ ਸਰਨ ਵਿੱਚ ਰਹਿ ਕੇ ਸਦਾ ਹੀ ਆਪ ਦਾ ਅਰਾਧਨ ਕਰਨ ਦੇ ਜੋਗ ਹੋ ਜਾਵਾਂ, ਸੋ ਮੇਰੇ ਤਾਈਂ ਇਹੋ ਵਰ ਦੇਵੋ। ਹੇ ਸੁਖ ਸਰੂਪ ਪ੍ਰਮਾਤਮਾ ਆਪ ਮੇਰੇ ਮਨ ਅਤੇ ਤਨ ਵਿੱਚ ਨਿਵਾਸ ਕਰੋ, ਜਿਸ ਤੇ ਮੇਰੇ ਦੁਖਾਂ ਦਾ ਨਾਸ ਹੋ ਜਾਏ, ਤਾਂਤੇ ਆਪ ਮੇਰੀ ਹਥ ਦੇ ਕੇ ਰਖਿਆ ਕਰੋ, ਜਿਸ ਤੇ ਮੈਨੂੰ ਕੋਈ ਭੀ ਸੰਸਾਰਕ ਡਰ ਨਾ ਡਰਾ ਸਕੇ, ਇਸ ਤੇ ਬਿਨਾਂ ਹੇ ਕਰਤਾਰ ਆਪ ਮੈਨੂੰ ਉਸ ਕੰਮ ਵਿੱਚ ਲਗਾਓ, ਜੋ ਮੈਂ ਰਾਤ ਦਿਨ ਆਪ ਦੇ ਗੁਣਾਂ ਵਾਦ ਤਾਈਂ ਹੀ ਗਾਉਂਦਾ ਰਹਾਂ, ਜਿਸ ਤੇ ਮੇਰਾ ਇਹੋ ਕੰਮ ਹੋਵੇ, ਜਿਸ ਕਰਕੇ ਤੇਰੇ ਪਿਆਰਿਆਂ ਦੀ ਸੰਗਤ ਵਿੱਚ ਵਸਕੇ, ਮੇਰਾ ਹੋਮੈਂ ਅਰਥਾਤ ਦੇਹ ਅਭਿਮਾਨ ਰੂਪੀ ਜੋ ਰੋਗ ਹੈ ਇਸ ਨੂੰ ਦੂਰ ਕਰ ਦਿਆਂ, ਕਿਉਂਕਿ ਆਪ ਸਾਰੀ ਸ੍ਰਿਸ਼ਟੀ ਵਿੱਚ ਇਕ ਸਰੂਪ ਹੋ ਕੇ ਅਭੇਦ ਵਰਤ ਰਹੇ ਹੋ, ਜਿਸ ਤੇ ਮੈਂ ਸੱਚੇ ਉਪਦੇਸ਼ ਦੀ ਕ੍ਰਿਪਾ ਤੇ ਉਸ ਦੇ ਸੱਚੇ ਉਪਦੇਸ਼ਾਂ ਨਾਲ ਆਪ ਦੇ ਸੱਚੇ ਸਰੂਪ ਨੂੰ ਪ੍ਰਾਪਤ ਹੋਇਆ ਹਾਂ, ਇਸ ਵਾਸਤੇ ਹੇ ਦਿਆਲੂ ਪਰਮਾਤਮਾ ਆਪ ਆਪਣੀ ਦਿਆ ਕਰਕੇ ਮੈਨੂੰ ਆਪਣੀ ਸਿਫਤ ਅਰਥਾਤ ਸ਼ੋਭਾ ਪਰਦਾਨ ਕਰੋ, ਜਿਸ ਤੇ ਮੈਂ ਆਪ ਦਾ ਦਰਸ਼ਨ ਕਰਕੇ ਨਿਹਾਲ ਹੋ ਜਾਵਾਂ ਜਿਸ ਕਰਕੇ ਮੇਰੇ ਚਿੱਤ ਇਹੋ ਪ੍ਰੀਤੀ ਲਗ ਰਹੀ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਪਿਆਰੇ ਸੱਜਣ ਉਸ ਸਰਬ ਸ਼ਕਤੀਵਾਨ ਪ੍ਰਮਾਤਮਾ ਤੇ ਇਸ ਪ੍ਰਕਾਰ

ਦਾ ਵਰ ਨਹੀਂ ਮੰਗਨਗੇ ਜਿਸ ਕਰਕੇ ਉਨ੍ਹਾਂ ਦੇ ਰਿਦੇ ਨੂੰ ਸ਼ਾਂਤਿ ਪ੍ਰਾਪਤ ਹੋਵੇਗੀ?

ਇਸ ਸੰਸਾਰ ਦੇ ਪ੍ਰਾਣੀ ਆਪਣੇ ਅੱਛੇ-ਅੱਛੇ ਮੰਦਰ ਬਣਾਕੇ ਅਰ ਉਨ੍ਹਾਂ ਵਿੱਚ ਵਸਕੇ ਚੰਗਾ ਖਾਣਾ ਪਹਿਰਨਾ ਅਤੇ ਭੋਗ ਬਿਲਾਸ ਕਰਨੇ ਕਰਕੇ ਹੀ ਸੁਖ ਦੀ ਪ੍ਰਾਪਤੀ ਸਮਝਦੇ ਹਨ, ਪ੍ਰੰਤੂ ਸ੍ਰੀ ਗੁਰੂ ਜੀ ਇਸ ਪਰ ਉਪਦੇਸ਼ ਕਰਦੇ ਹਨ। ਯਥਾ:-

ਮਾਝ ਮਹਲਾ ੫

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥੧॥ ਹਰਿ ਰੁਖੀ ਰੋਟੀ ਖਾਇ ਸਮਾਲੇ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥ ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥ ਤੇਰੀ ਸਰਣਿ ਮੇਰੇ ਦੀਨ ਦਇਆਲਾ॥ ਸੁਖ ਸਾਗਰ ਮੇਰੇ ਗੁਰ ਗੋਪਾਲਾ॥ ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ॥੪॥ (ਅੰਗ ੧੦੫)**

ਇਸ ਪਵਿੱਤਰ ਸ਼ਬਦ ਦਾ ਇਹ ਭਾਵ ਹੈ ਕਿ ਹੇ ਅਕਾਲ ਪੁਰਖ ਜੀ ਜਿਸ ਜਗ੍ਹਾ ਪਰ ਆਪ ਦਾ ਅਰਾਧਨ ਨਹੀਂ ਹੈ, ਸੋਈ ਨਗਰ ਭਾਵੇਂ ਬਹੁਤ ਸਾਰੇ ਆਬਾਦ ਕਿਉਂ ਨਾ ਹੋਣ, ਪ੍ਰੰਤੂ ਸੋਈ ਉਜਾੜ ਦੇ ਤੁਲ ਸਮਝਨੇ ਚਾਹੀਦੇ ਹਨ। ਹੇ ਪ੍ਰਮਾਤਮਾ ਆਪ ਦਾ ਅਰਾਧਨ ਰੁਖੀ ਰੋਟੀ ਖਾ ਕੇ ਕਰਨਾ ਅੱਛੇ ਖਾਣੇ ਖਾ ਕੇ ਆਪ ਨੂੰ ਵਿਸਾਰਕੇ ਮੰਦਰਾਂ ਵਿੱਚ ਸੌਂ ਰਹਿਣੇ ਨਾਲੋਂ ਅੱਛਾ ਹੈ, ਕਿਉਂਕਿ ਆਪ ਆਪਣੇ ਭਗਤਾਂ ਨੂੰ ਅੰਦਰ ਅਤੇ ਬਾਹਰ ਆਪਣੀ ਕਰੁਨਾ ਮਈ ਦ੍ਰਿਸ਼ਟੀ ਨਾਲ ਨਿਹਾਲ ਕਰਨੇ ਹਾਰੇ ਹੋ, ਪ੍ਰੰਤੂ ਜੋ ਸੰਸਾਰਕ ਪਦਾਰਥਾਂ ਨੂੰ ਖਾਇ-ਖਾਇ ਕੇ ਬਦ ਫੈਲੀ ਕਰਦੇ ਹਨ, ਸੋ ਮਾਨੋ ਵਿਖ ਦੀ ਵਾੜੀ ਬੀਜਦੇ ਹਨ, ਜਿਸ ਤੇ ਉਹ ਆਪਣੇ ਜਨਮ ਨੂੰ ਅਕਾਰਥ ਖੋਇ ਲੈਂਦੇ ਹਨ, ਇਸੀ ਪ੍ਰਕਾਰ ਜੋ ਪੁਰਖ ਮਹਾਤਮਾ ਪੁਰਖਾਂ ਦੀ ਸੰਗਤ ਕਰਕੇ ਆਪਣੇ ਆਤਮਾ ਨੂੰ ਨਹੀਂ ਸੁਧਾਰਦਾ, ਕਿੰਤੂ ਦੁਰਾਚਾਰੀ ਪੁਰਖ ਨਾਲ ਮਿਲਕੇ ਕੁਕਰਮਾਂ ਵਿੱਚ ਪਰਵਿਰਤ ਹੋਇ ਰਿਹਾ ਹੈ, ਸੋ ਉਸ ਪੁਰਖ ਨੇ ਆਪਣੀ ਇਸ ਮਨੁਖਾ ਦੇਹ ਨੂੰ ਜੋ ਦੁਰਲੱਭ ਸੀ ਆਪ ਹੀ ਖੋਇ ਲੀਤਾ ਹੈ, ਜਿਸ ਤੇ ਉਸ ਅਗਿਆਨੀ ਨੇ ਆਪਣੀ ਜੜ ਆਪੇ ਪੁਟ ਲੀਤੀ ਹੈ, ਤਾਂ ਤੇ ਮੇਰੇ ਤਾਈਂ ਹੇ ਦੀਨ ਦਿਆਲੂ ਪਰਮਾਤਮਾ ਕੇਵਲ ਆਪ ਦੀ ਹੀ ਸਰਣ ਹੈ, ਕਿਉਂਕਿ ਆਪ ਸੰਪੂਰਣ ਸੰਸਾਰਕ ਅਤੇ ਪਰਮਾਰਥਕ ਸੁਖਾਂ ਦੇ ਸਾਗਰ ਅਰਥਾਤ ਸਮੁੰਦਰ ਹੋ ਅਤੇ ਗੁਰੂ ਅਰਥਾਤ ਸਭ ਤੋਂ ਵੱਡੇ ਹੋ ਅਰ ਗੋਪਾਲ, ਕਿੰਤੂ ਸਾਰੀ ਸ਼੍ਰਿਸ਼ਟੀ ਦੇ ਪਾਲਕ ਹੋ ਇਸ ਵਾਸਤੇ ਆਪ ਮੇਰੇ ਪਰ ਕ੍ਰਿਪਾ ਕਰੋ ਅਤੇ ਆਪਣੇ ਚਰਨਾਂ ਵਲ ਮੇਰੇ ਮਨ ਨੂੰ ਪ੍ਰੇਰਨਾ ਕਰੋ, ਜਿਸ ਕਰਕੇ ਮੈਂ ਆਪ ਦੇ ਪਰਮ ਪਵਿੱਤਰ ਗੁਣਾਂ ਦਾ ਗਾਇਨ ਕਰਾਂ ਅਤੇ ਚਿੱਤ ਨੂੰ ਸ਼ਾਂਤਿ ਪ੍ਰਾਪਤ ਹੋਵੇ।

ਹੇ ਅਕਾਲ ਪੁਰਖ ਆਪ ਤੇ ਬਿਨਾਂ ਸੰਸਾਰ ਵਿੱਚ ਅਜੇਹਾ ਕੋਈ ਦੂਸਰਾ ਨਜ਼ਰ ਨਹੀਂ ਆਉਂਦਾ, ਜੋ ਮੇਰੇ ਸਾਰੇ ਔਗੁਣਾਂ ਨੂੰ ਖਿਮਾਂ ਕਰਕੇ ਸੁਖ ਪਰਦਾਨ ਕਰੇ, ਪ੍ਰੰਤੂ ਮੈਨੂੰ ਅਜੇਹੇ ਕ੍ਰਿਪਾਲੂ ਇਕ ਆਪ ਹੀ ਨਜ਼ਰ ਆਉਂਦੇ ਹੋ, ਜਿਸ ਤੇ ਮੈਂ ਆਪ ਦੇ ਹੀ ਅਰਾਧਨ ਵਿੱਚ ਆਪਣਾ ਜੀਵਨ ਦੇ ਕੇ ਮੁਕਤੀ ਦਾ ਸੁਖ ਚਾਹੁੰਦਾ ਹਾਂ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਆਪਣੇ ਜੀਵਨ ਨੂੰ ਨਿਰਾ ਖਾਨ-ਪਾਨ ਵਿੱਚ ਹੀ ਲਗਾਕੇ ਖੋ ਦੇਣਗੇ ਅਤੇ ਅਕਾਲ ਪੁਰਖ ਦਾ ਚਿੰਤਨ ਨਹੀਂ ਕਰਨਗੇ?

ਇਸ ਸੰਸਾਰ ਦੇ ਪਰਾਣੀ ਅਕਾਲ ਪੁਰਖ ਤੇ ਭਿੰਨ ਕਈ ਪ੍ਰਕਾਰ ਦੇ ਹੋਰ ਕਲਪਤ ਦੇਵੀ ਦੇਵਤਿਆਂ ਅਤੇ ਮੜ੍ਹੀ ਮਸਾਣੀ ਵਾਲਿਆਂ ਨੂੰ ਆਪਣੇ ਖਾਨ ਪਾਨ ਆਦਿਕ ਸੁਖਾਂ ਦਾ ਸਾਧਨ ਮੰਨ ਲੈਂਦੇ ਹਨ, ਜੈਸਾ ਕਿ ਬਹੁਤ ਸਾਰੇ ਅਗਿਆਨੀ ਆਖਦੇ ਹਨ ਕਿ ਮੈਨੂੰ ਇਹ ਪੁੱਤਰ ਫਲਾਣੇ ਪੀਰ ਨੇ ਦਿੱਤਾ ਹੈ ਹਰ ਇਹ ਦੁਧ ਸਾਡੇ ਘਰ ਗੁਗੇ ਪੀਰ ਦੇ ਪਰਤਾਪ ਕਰਕੇ ਹੋਇਆ ਹੈ, ਪ੍ਰੰਤੂ ਗੁਰੂ ਜੀ ਇਨ੍ਹਾਂ ਜੀਵਾਂ ਨੂੰ ਇਹ ਉਪਦੇਸ਼ ਕਰਦੇ ਹਨ ਹੇ ਭਾਈ ਪੁਰਸ਼ੋ ਤੁਸਾਡਾ ਸਾਰੇ ਸੁਖਾਂ ਦੇ ਦੇਣੇ ਵਾਲਾ ਇਕ ਅਕਾਲ ਪੁਰਖ ਹੈ, ਯਥਾ:

ਕਲਿਆਨੁ ਮਹਲਾ ੫

**ਪ੍ਰਭੁ ਮੇਰਾ ਅੰਤਰਜਾਮੀ ਜਾਣੁ॥ ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ॥੧॥ ਰਹਾਉ॥ ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ॥ ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ॥੧॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ॥ ਸਰਬ ਸੁਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੧॥ (ਅੰਗ ੧੩੨੨)**

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਭੂ ਪਰਮਾਤਮਾ ਆਪ ਮੇਰੇ ਅੰਦਰ ਦੀ ਕਾਮਨਾ ਨੂੰ ਬਿਨਾ ਕਹੇ ਹੀ ਜਾਨਣੇ ਵਾਲੇ ਹੋ, ਤਾਂ ਤੇ ਆਪ ਕਿਰਪਾ ਕਰਕੇ ਹੇ ਪਰੀ ਪੂਰਨ ਪਰਮਾਤਮਾ ਮੇਰੇ ਤਾਈਂ ਆਪਣੇ ਸਚੇ ਸ਼ਬਦ ਦਾ ਨਿਸ਼ਾਨ ਅਰਥਾਤ ਨਿਵਾਸ ਦੇਵੋ, ਕਿਉਂਕਿ ਹੇ ਵਿਆਪਕ ਪ੍ਰਮਾਤਮਾ ਆਪ ਤੇ ਬਿਨਾਂ ਹੋਰ ਕੋਈ ਭੀ ਸੰਸਾਰ ਵਿੱਚ ਸਮਰਥਾ ਵਾਲਾ ਨਹੀਂ ਹੈ, ਇਸੀ ਵਾਸਤੇ ਮੈਨੂੰ ਤੇਰੀ ਹੀ ਆਸ਼ਾ ਲਗ ਰਹੀ ਹੈ ਅਤੇ ਤੇਰਾ ਹੀ ਮੇਰੇ ਮਨ ਵਿੱਚ ਤਾਣ ਅਰਥਾਤ ਜ਼ੋਰ ਹੈ ਅਤੇ ਹੇ ਸੁਆਮੀ ਆਪ ਸਾਰੇ ਜੀਵਾਂ ਦੇ ਪ੍ਰਥਕ ਦਾਤੇ ਹੋ ਅਰ ਜਿਸ ਜਿਸ ਜਗਾ ਕੋਈ ਬੈਠਾ ਹੈ, ਉਸੀ ਉਸੀ ਜਗਾ ਆਪ ਉਸ ਨੂੰ ਪਹਿਰਣਾ ਅਤੇ ਖਾਣਾ ਪੁਚਾਇ ਰਹੇ ਹੋ। ਇਸ ਤੇ ਬਿਨਾਂ ਜਿਤਨੀ ਇਨ੍ਹਾਂ ਸੰਸਾਰਕ ਜੀਵਾਂ ਵਿੱਚ ਵਿਚਾਰ, ਬੁੱਧ, ਚਤਰਾਈ ਅਤੇ ਸੋਭਾ ਹੈ, ਸੋ ਸਭ ਆਪ ਦੀ ਹੀ ਪਰਦਾਨ ਕੀਤੀ ਹੋਈ ਹੈ, ਫਿਰ ਜੋ ਸੁੰਦਰ ਰੂਪ ਅਰ ਰੰਗ ਦੀ ਬਚਿੱਤਰਤਾ ਹੈ, ਸੋ ਆਪ ਦੀ ਸਮਰਥਾ ਦਾ ਚਮਤਕਾਰ ਹੈ। ਇਸੀ ਪਰਕਾਰ ਜਿਤਨਾ ਧਨ ਅਤੇ ਮਾਨ ਹੈ ਸੋ ਇਹ ਭੀ ਸਾਰਾ ਆਪਦਾ ਹੀ ਦਿਤਾ ਹੋਇਆ ਹੈ, ਤਾਂ ਤੇ ਜਿਤਨੇ ਸੰਸਾਰਕ ਅਤੇ ਪਰਮਾਰਥਕ ਸੁਖ ਉਨ੍ਹਾਂ ਦੇ ਅੰਦਰ ਹਨ, ਸੋ ਆਪਦੇ ਅਰਾਧਨ ਦਾ ਫਲ ਹੈ ਅਤੇ ਆਪਦੇ ਸਿਮਰਨ ਤੇ ਹੀ ਪੁਰਖ ਕਲਿਆਨ ਅਰਥਾਤ ਮੁਕਤੀ ਨੂੰ ਪਰਾਪਤ ਕਰ ਸਕਦਾ ਹੈ ਅਰ ਆਪ ਹੀ ਮੁਕਤੀ ਦੇ ਦਾਤੇ ਹੋ।

ਕਿਆ ਇਸ ਸ਼ਬਦ ਪਰ ਵਿਸ਼ਵਾਸ਼ ਰੱਖਣ ਵਾਲੇ ਮਹਾਤਮਾ ਭੀ ਅਕਾਲ ਪੁਰਖ ਦੀ ਸਮਰਥਾ ਤੇ ਬੇਮੁਖ ਹੋ ਕੇ ਕਿਸੇ ਹੋਰ ਪੀਰ ਖਾਨਿਆਂ ਵਾਲੇ ਪੀਰ ਦੀ ਓਟ ਤੱਕਣਗੇ?

ਸਾਡੇ ਦੇਸ਼ ਨਿਵਾਸੀਆਂ ਦਾ ਇਹ ਵਰਤਾਰਾ ਹੈ ਜੋ ਪਹਿਲੇ ਤਾਂ ਸੱਚ ਝੂਠ ਬੋਲਕੇ ਅਰ ਦਗਾ ਸਫਾ ਕਮਾਕੇ ਕੁਝ ਧਨ ਇਕੱਠਾ ਕਰਦੇ ਹਨ ਅਰ ਫਿਰ ਉਸ ਧਨ ਦੇ ਮਧ ਵਿੱਚ ਆ ਕੇ ਕਈ ਪਰਕਾਰ ਦੇ ਪਾਪਾਂ ਵਿੱਚ ਪਰਵਿਰਤ ਹੁੰਦੇ ਹਨ, ਅਰ ਜਦੋਂ ਦੇਖਦੇ ਹਨ ਹਨ ਕਿ ਹੁਣ ਸਰੀਰ ਦਾ ਅੰਤ ਸਮਾਂ ਨੇੜੇ ਆਇ ਗਿਆ ਹੈ, ਤਦ ਚਿੱਤ ਵਿੱਚ ਖਿਆਲ ਕਰਦੇ ਹਨ ਕਿ ਜੱਗ ਤੀਰਥ ਯਾਤਰਾ ਭੀ ਕਰ ਔਣੀ ਚਾਹੀਦੀ ਹੈ, ਜਿਸ ਤੇ ਪਾਪਾਂ ਦਾ ਨਾਸ ਹੋ ਜਾਏ ਅਰ ਕੁਛ ਕਥਾ ਵਾਰਤਾ ਅਰ ਭਜਨ ਵਲ ਭੀ ਸਮਾਂ ਲਗਾਉਣਾ ਚਾਹੀਦਾ ਹੈ, ਪ੍ਰੰਤੂ ਚਿੱਤ ਉਨ੍ਹਾਂ ਹੀ ਪਾਪ ਕਰਮਾਂ ਦੇ ਅਧੀਨ ਹੋ ਕੇ ਦਸੋਂ ਦਿਸ਼ਾ ਪਰ ਭਟਕ ਰਿਹਾ ਹੈ, ਸੋ ਅਜੇਹੇ ਪੁਰਖਾਂ ਲਈ ਗੁਰੂ ਜੀ ਇਹ ਉਪਦੇਸ਼ ਕਰਦੇ ਹਨ, ਯਥਾ:

**ਬਿਲਾਵਲ ਮਹਲਾ ੯**

**ਜਾ ਮੈ ਭਜਨੁ ਰਾਮ ਕੋ ਨਾਹੀ॥ ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ॥੧॥ ਰਹਾਉ॥ ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥ ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥੧॥ ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ॥ ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ॥੨॥ ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ॥ ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ॥੩॥ (ਅੰਗ ੮੩੧)**

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਜਿਸ ਪੁਰਖ ਦੇ ਰਿਦੇ ਵਿੱਚ ਅਕਾਲ ਪੁਰਖ ਦਾ ਅਰਾਧਨ ਨਹੀਂ ਹੈ, ਉਸ ਨੂੰ ਆਪਣੇ ਮਨ ਵਿੱਚ ਇਹ ਜ਼ਰੂਰ ਸਮਝ ਲੈਣਾ ਚਾਹੀਦਾ ਹੈ ਕਿ ਮੇਰਾ ਜਨਮ ਸੰਸਾਰ ਪਰ ਨਿਸਫਲ ਹੈ। ਇਸੀ ਪਰਕਾਰ ਜੋ ਆਦਮੀ ਤੀਰਥ ਕਰਦਾ ਹੈ, ਅਰ ਬਰਤ ਰੱਖਦਾ ਹੈ, ਪ੍ਰੰਤੂ ਉਸਦਾ ਮਨ ਆਪਣੇ ਅਧੀਨ ਨਹੀਂ, ਉਸ ਪੁਰਖ ਨੂੰ ਸੱਚ ਆਖਣਾ ਚਾਹੀਦਾ ਹੈ ਕਿ ਤੇਰਾ ਇਸ ਪਰਕਾਰ ਦਾ ਧਰਮ ਸਾਰਾ ਨਿਸਫਲ ਹੈ, ਕਿਉਂਕਿ ਜਿਸ ਪਰਕਾਰ ਪੱਥਰ ਜਲ ਵਿੱਚ ਰਹਿੰਦਾ ਹੈ, ਪਰ ਉਸ ਨੂੰ ਪਾਣੀ ਭਗੋ ਨਹੀਂ ਸਕਦਾ। ਇਸੀ ਪਰਕਾਰ ਜੋ ਭਗਤ ਹੀਣ ਪੁਰਸ਼ ਹਨ, ਸੋ ਭਾਵੇਂ ਕਿਤਨਾ ਹੀ ਚਿਰ ਤੀਰਥ, ਬਰਤ, ਨੇਮ, ਜਪ, ਤਪ ਆਦਿਕਾਂ ਨੂੰ ਕਿਉਂ ਨਾ ਕਰਨ, ਉਸ ਤੇ ਉਨ੍ਹਾਂ ਦਾ ਕੁਝ ਵੀ ਨਹੀਂ ਸੌਰੇਗਾ। ਇਸ ਵਾਸਤੇ ਅਜੇਹੇ ਕਲੇਸ਼ ਦੇ ਸਮਯ ਵਿੱਚ ਕੇਵਲ ਅਕਾਲ ਪੁਰਖ ਦਾ ਅਰਾਧਨ ਹੀ ਹੈ, ਜਿਸ ਤੇ ਪੁਰਖ ਮੁਕਤਿ ਹਾਸਲ ਕਰ ਸਕਦਾ ਹੈ ਅਤੇ ਓਹੋ ਪੁਰਖ ਇਸ ਸੰਸਾਰ ਪਰ ਵੱਡਾ ਗਿਣਿਆ ਜਾਂਦਾ ਹੈ, ਜੋ ਅਕਾਲ ਪੁਰਖ ਦੇ ਯਸ ਦਾ ਗਾਇਨ ਕਰਦਾ ਹੈ, ਇਸ ਤੇ ਬਿਨਾ ਹੋਰ ਕੋਈ ਭੀ ਸੁਖ ਦਾ ਸਾਧਨ ਨਹੀਂ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਪੁਰਖ ਭੀ ਕਦੇ ਤੀਰਥ, ਵਰਤ, ਨੇਮ ਵਲ ਮਨ ਲਾ ਕੇ ਅਰ ਅਕਾਲ ਪੁਰਖ ਤੇ ਬੇ ਮੁਖ ਹੋ ਕੇ ਆਪਣੇ ਆਪਨੂੰ ਮੁਕਤੀ ਦਾ ਪਾਤਰ ਸਮਝਣਗੇ?

**ਚਲਦਾ**

*98159-85559*

---- 0 ----

# ਅਬ ਮੋਹਿ ਖੂਬ ਵਤਨਗਹ ਪਾਈ

ਗੁਰਮੇਲ ਸਿੰਘ

ਸ੍ਰੋਮਣੀ ਭਗਤ ਭਗਤ ਰਵਿਦਾਸ ਜੀ ਨੇ ਇੱਕ ਸੋਹਣੇ ਸੰਸਾਰ ਦਾ ਸੰਕਲਪ ਕੀਤਾ ਸੀ । ਉਸ ਵਤਨਗਹ ਦਾ ਨਾਮ ਆਪ ਨੇ ਬੇਗਮਪੁਰਾ ਰੱਖਿਆ ਸੀ । ਇੱਕ ਸ਼ਬਦ ਰਾਹੀਂ ਆਪ ਨੇ ਫੁਰਮਾਇਆ ਹੇ ਭਾਈ! ਹੁਣ ਮੈਂ ਇੱਕ ਸੋਹਣੇ ਦੇਸ਼ ਦਾ ਸੰਕਲਪ ਕਰ ਲਿਆ ਹੈ । ਬੇਗਮਪੁਰੇ ਵਿੱਚ ਸਾਰਿਆਂ ਦੀ ਖੈਰ ਮੰਗੀ ਗਈ ਹੈ । ਸਰਬੱਤ ਦਾ ਭਲਾ ਹੋਵੇਗਾ । ਅੱਜ ਵੀ ਸਿੱਖ ਆਪਣੀ ਅਰਦਾਸ ਵਿੱਚ ਹਰ ਰੋਜ ਇਹ ਆਖਦੇ ਹਨ । ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ । ਭਾਵ ਗੁਰੂ ਨਾਨਕ ਦਾ ਨਾਮ ਹੈ ਚੜ੍ਹਦੀ ਕਲਾ ਜਾਂ ਮਨੁੱਖਤਾ ਦਾ ਵਿਕਾਸ । ਮਨੁੱਖਤਾ ਦੇ ਵਿਕਾਸ ਨਾਲ ਹੀ ਸਾਰਿਆਂ ਦਾ ਭਲਾ ਹੋਵੇਗਾ । ਭਗਤ ਰਵਿਦਾਸ ਜੀ ਨੇ ਵੀ ਫੁਰਮਾਇਆ ਕਿ ਸਾਡੇ ਵਤਨਗਾਹ ਵਿੱਚ ਕਿਸੇ ਨੂੰ ਕੋਈ ਦੁੱਖ ਅਤੇ ਚਿੰਤਾ ਨਹੀਂ ਹੋਵੇਗੀ ਨਾ ਹੀ ਕਿਸੇ ਨੂੰ ਕੋਈ ਟੈਕਸ ਆਦਿ ਦੇਣ ਦੀ ਘਬਰਾਹਟ ਹੋਵੇਗੀ । ਕਿਸੇ ਨੂੰ ਕੋਈ ਘਾਟਾ ਪੈਣ ਦਾ ਡਰ ਨਹੀਂ ਹੋਵੇਗਾ । ਇਹ ਸੋਹਣੇ ਵਤਨਗਾਹ ਦੀ ਪ੍ਰਸਤਾਵਨਾ ਹੈ । ਇਸ ਤਰਾਂ ਦੇ ਦੇਸ਼ ਦੀ ਸਰਕਾਰ ਵੀ ਪੱਕੀ ਹੋਵੇਗੀ । ਓਥੇ ਕੋਈ ਉੱਚਾ ਨੀਂਵਾਂ ਨਹੀਂ ਹੋਵੇਗਾ । ਸੱਭ ਨੂੰ ਬਰਾਬਰਤਾ ਦਾ ਅਧਿਕਾਰ ਹੋਵੇਗਾ । ਬੇਗਮਪੁਰਾ ਵਤਨਗਾਹ ਵਿੱਚ ਵਸਣ ਵਾਲਿਆਂ ਦੀ ਆਮਦਨੀ ਤਸੱਲੀ ਬਖਸ਼ ਹੋਵੇਗੀ ਅਤੇ ਅਬਾਦੀ ਵੀ ਰੱਜਿਆਂ ਪੁੱਜਿਆਂ ਦੀ ਹੋਵੇਗੀ । ਬੇਗਮਪੁਰੇ ਵਿੱਚ ਘੁੰਮਣ ਫਿਰਨ ਦੀ ਪੂਰਨ ਅਜਾਦੀ ਹੋਵੇਗੀ । ਵੀਜ਼ੇ ਆਦਿ ਦੀ ਕੋਈ ਲੋੜ ਨਹੀਂ ਹੋਵੇਗੀ । ਕੋਈ ਕਿਸੇ ਨੂੰ ਰੋਕਣ ਟੋਕਣ ਵਾਲਾ ਨਹੀਂ ਹੋਵੇਗਾ । ਇਹ ਸੰਕਲਪ ਭਾਰਤ ਦੀ ਸਾਰਿਆਂ ਤੋਂ ਨੀਂਵੀ ਜਾਤ ਵਿੱਚ ਪੈਦਾ ਹੋਣ ਵਾਲੇ ਭਗਤ ਰਵਿਦਾਸ ਜੀ ਨੇ ਕੀਤਾ ਸੀ । ਸ਼ਬਦ ਦੇ ਅਖੀਰ ਵਿੱਚ ਆਪ ਨੇ ਫੁਰਮਾਇਆ- ਬੇਗਮਪੁਰੇ ਨੂੰ ਸਿਰੇ ਚਾੜਨ ਵਾਲੇ ਹੀ ਸਾਡੇ ਮਿੱਤਰ ਹਨ । ਇਹ ਗੱਲ ਉਹ ਕਹਿ ਰਿਹਾ ਹੈ ਜਿਸ ਨੂੰ ਭਾਰਤ ਦੇ ਜਾਤਿ ਅਭਿਮਾਨੀ ਪੱਕਾ ਚਮਾਰ ਸਮਝਦੇ ਹਨ । ਸਬਦ ਇਸ ਪ੍ਰਕਾਰ ਹੈ :-

**ਬੇਗਮ ਪੁਰਾ ਸਹਰ ਕੋ ਨਾਉ ॥**

........................

**ਅਬ ਮੋਹਿ ਖੂਬ ਵਤਨਗਹ ਪਾਈ**
**ਊਹਾ ਖੈਰਿ ਸਦਾ ਮੇਰੇ ਭਾਈ ॥ਰਹਾਉ॥**

........................

**ਕਹਿ ਰਵਿਦਾਸ ਖਲਾਸ ਚਮਾਰਾ**
**ਜੋ ਹਮ ਸਹਰੀ ਸੋ ਮੀਤ ਹਮਾਰਾ ॥345॥**

ਕਬੀਰ ਸਹਿਬ ਨੇ ਬੇਗਮਪੁਰੇ ਨੂੰ ਬੈਕੁੰਠ ਨਗਰ ਕਿਹਾ ਹੈ । ਗੁਰੂ ਨਾਨਕ ਸਾਹਿਬ ਜੀ ਨੇ ਸੱਚਖੰਡ ਅਤੇ ਕਰਤਾਰਪੁਰ ਕਰਤਾ ਵਸੇ ਫੁਰਮਾਇਆ ਹੈ । ਗੁਰੂ ਅਰਜਨ ਸਾਹਿਬ ਜੀ ਨੇ ਹਲੇਮੀ ਰਾਜ ਕਿਹਾ ਹੈ :-

**ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥**
**ਪੈ ਕੋਇ ਨ ਕਿਸੈ ਰਫ਼ਾਣਦਾ ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜ ਜੀਓ ॥73॥**

ਬੇਗਮਪੁਰੇ ਦੀ ਸਿਰਜਣਾ ਹੋ ਸਕਦੀ ਹੈ ਜੇ ਮਨੁੱਖ ਇਹ ਸਮਝ ਲਵੇ ਕਿ ਉਹ ਧਰਤੀ ਦਾ ਸੱਭ ਤੋਂ ਵਧੀਆ ਜੀਵ ਹੈ । ਉਹਦਾ ਇਹ ਫਰਜ ਹੈ ਕਿ ਇਸ ਧਰਤੀ ਨੂੰ ਸੁੰਦਰ ਬਣਾਵੇ । ਪਹਿਲਾਂ ਮਨੁੱਖ ਆਪ ਸੁੰਦਰ ਬਣੇ । ਬੇਐਬ ਹੋ ਕੇ ਆਪਣੇ ਮਨ ਨੂੰ ਜਿਤ ਕੇ ਜੱਗ ਨੂੰ ਜਿੱਤੇ ਤੇ ਸੰਸਾਰ ਨੂੰ ਸਵਾਰੇ । ਧਰਤੀ ਦੀ ਦੌਲਤ ਕਿਸੇ ਇੱਕ ਦੇਸ਼ ਨੇ ਇਕੱਠੀ ਨਹੀਂ ਕਰਨੀ । ਧਰਤੀ ਸਾਰਿਆਂ ਦੀ ਸਾਂਝੀ ਹੈ । ਧਰਮਸਾਲ ਹੈ ਤੇ ਧਰਮ ਕਮਾਉਣ ਵਾਸਤੇ ਹੈ । ਮਨੁੱਖ ਦੀ ਇਹ ਬਦਕਿਸਮਤੀ ਹੈ ਕਿ ਮਨੁੱਖ ਆਪ ਸੁਆਰਥੀ ਹੋ ਗਿਆ ਹੈ । ਧਰਤੀ ਦੇ ਸਾਰੇ ਭੰਡਾਰ ਆਪਣੇ ਵਸ ਵਿੱਚ ਕਰਨਾ ਚਾਹੁੰਦਾ ਹੈ । ਇੱਕ ਦੂਜੇ ਦੀ ਧਰਤੀ ਨੂੰ ਆਪਣੇ ਅਧੀਨ ਕਰਨ ਲਈ ਮਨੁੱਖ 10ਸਾਲ ਸੰਸਾਰ-ਜੰਗਾਂ ਵਿੱਚ ਹੀ ਜੂਝਦਾ ਰਿਹਾ । ਧਰਤੀ ਨੂੰ ਸੁਆਰਨ ਦਾ ਧਿਆਨ ਹੀ ਵਿਸਰ ਗਿਆ । ਉਲਟਾ ਧਰਤੀ ਤੇ ਬੇਅੰਤ ਵਿਗਾੜ ਪੈਦਾ ਕਰ ਲਏ । ਭਾਰਤ ਵਿੱਚ ਤਾਂ ਇੱਕ ਬਹੁਤ ਹੀ ਸ਼ਾਤਰ ਵਿਉਂਤਬੰਦੀ ਨਾਲ ਇੱਕ ਵਿਸ਼ਾਲ ਮਨੁੱਖਾਂ ਦੇ ਸਮੂੰਹ

(ਦਲਿਤਾਂ ਨੂੰ) ਧਨ ਅਤੇ ਵਿੱਦਿਆ ਤੋਂ ਕੋਰੇ ਰੱਖਿਆ ਗਿਆ ਹੈ । ਇਹਨਾਂ ਦੀ ਮਾਨਸਿਕਤਾ ਹੀ ਗੁਲਾਮੀ ਵਾਲੀ ਬਣਾ ਦਿੱਤੀ ਹੈ । ਇਹ ਦਲਿਤ ਸੋਚ ਹੀ ਨਹੀਂ ਸਕਦੇ ਕਿ ਉਹਨਾਂ ਦਾ ਕੋਈ ਦਲਿਤ ਭਰਾ ਆਗੂ ਭੀ ਬਣ ਸਕਦਾ ਹੈ । ਇਹਨਾਂ ਨੇ ਆਪ ਹੀ ਭੇਡਾਂ ਦੀ ਤਰ੍ਹਾਂ ਸਿਰ ਨੀਂਵਾਂ ਕਰ ਕੇ ਚੱਲਣ ਦੀ ਆਦਤ ਪਾ ਲਈ ਹੈ । ਜੇ ਕੋਈ ਦਲਿਤ ਤਰੱਕੀ ਕਰਕੇ ਆਗੂ ਬਣਨ ਦੀ ਹਿੰਮਤ ਕਰੇ ਭੀ ਤਾਂ ਦਲਿਤ ਹੀ ਉਸ ਦੀ ਲੱਤ ਫੜ ਕੇ ਘੜੀਸ ਕੇ ਬਾਹਰ ਸੁੱਟਦੇ ਆਏ ਹਨ । ਸ਼ਾਤਰ ਕਿਸਮ ਦੇ ਰਾਜਨੇਤਾ ਇਹਨਾਂ ਨੂੰ ਭਰਮਾ ਕੇ ਆਖਦੇ ਹਨ ਤੁਸੀਂ 35% ਹੋ । ਇਕੱਠੇ ਹੋ ਕੇ ਆਪਣਾ ਰਾਜ ਭਾਗ ਲੈ ਲਵੋ । ਇਹ ਨਹੀਂ ਕਹਿੰਦੇ ਕਿ ਪਹਿਲਾਂ ਬਾਬਾ ਅੰਬੇਦਕਰ ਸਾਹਿਬ ਦੀ ਤਰਾਂ ਉੱਚ ਵਿੱਦਿਆ ਪ੍ਰਾਪਤ ਕਰੋ ਫਿਰ ਸੰਘਰਸ਼ ਕਰਕੇ ਆਪਣੀ ਕਾਬਲੀਅਤ ਲੋਕਾਂ ਦੇ ਸਾਹਮਣੇ ਰੱਖੋ । ਲੋਕ ਆਪਣੇ ਆਪ ਜੁੜਨਗੇ । ਇਹ ਤਾਂ ਇਸ ਤਰ੍ਹਾਂ ਆਖਦੇ ਹਨ ਪੜ੍ਹੋ, ਜੁੜੋ ਤੇ ਸੰਘਰਸ਼ ਕਰੋ । ਪੜ੍ਹ ਕੇ ਲੋਕਾਂ ਦੇ ਜੁੜਨ ਦੀ ਆਸ ਵਿੱਚ ਜਿੰਦਗੀ ਖੋ ਦਿੰਦੇ ਹਨ । ਉਲਟਾ ਕਹਿੰਦੇ ਰਹਿੰਦੇ ਹਨ ਕੀ ਕਰੀਏ ਲੋਕ ਇਕੱਠੇ ਹੀ ਨਹੀਂ ਹੁੰਦੇ ।

ਸੰਘਰਸ਼ ਦੇ ਰਸਤੇ ਵਿੱਚ ਮੋਹ ਇੱਕ ਬਹੁਤ ਵੱਡੀ ਰੁਕਾਵਟ ਬਣ ਕੇ ਖੜਾ ਹੋ ਜਾਂਦਾ ਹੈ । ਸਦੀਆਂ ਦੇ ਭੁੱਖਿਆਂ ਨੂੰ ਜਦੋਂ ਕੁੱਝ ਮਿਲ ਜਾਂਦਾ ਹੈ ( ਨੌਕਰੀ ਆਦਿ) ਤਾਂ ਉਹ ਭੇਡਾਂ ਦੀ ਤਰਾਂ ਸਿਰ ਨੀਂਵਾਂ ਕਰਕੇ ਚਰੀ ਜਾਂਦੇ ਹਨ । ਉਹ ਇਹ ਵੀ ਸੋਚਦੇ ਹਨ ਮਸਾਂ ਮਸਾਂ ਕੁੱਝ ਮਿਲਿਆ ਹੈ ਸੰਘਰਸ਼ ਦੇ ਪੰਗਿਆਂ ਵਿੱਚ ਪੈ ਕੇ ਕੀ ਲੈਣਾ ਹੈ ? ਬੱਚੇ ਭੁੱਖੇ ਮਰ ਜਾਣਗੇ, ਟੱਬਰ ਰੁਲ ਜਾਵੇਗਾ । ਕੇਵਲ ਆਪਣੇ ਅਤੇ ਆਪਣੇ ਬੱਚਿਆਂ ਲਈ ਹੀ ਜੀਣਾ ਮੋਹ ਹੈ । ਬਾਬਾ ਰਵਿਦਾਸ ਜੀ ਨੇ ਮੋਹ ਦੀ ਫਾਸੀ ਕੱਟਣ ਵਾਸਤੇ ਫੁਰਮਾਇਆ ਹੈ । ਹੇ ਪ੍ਰਭੂ ਜੇ ਤੈਂ ਸਾਨੂੰ ਮੋਹ ਦੀ ਫਾਸੀ ਵਿੱਚ ਬੰਨ ਲਿਆ ਹੈ ਤਾਂ ਅਸੀਂ ਵੀ ਤੈਨੂੰ ਆਪਣੇ ਪ੍ਰੇਮ ਦੇ ਬੰਧਨ ਵਿੱਚ ਬੰਨ੍ਹ ਲਿਆ ਹੈ । ਤੁਸੀਂ ਆਪਣੇ ਛੁੱਟਣ ਦਾ ਫਿਕਰ ਕਰੋ , ਅਸੀਂ ਤਾਂ ਤੈਨੂੰ ਸਿਮਰ ਕੇ ਛੁੱਟ ਜਾਵਾਂਗੇ । ਤੁਸੀਂ ਕਿਸ ਨੂੰ ਸਿਮਰੋਗੇ ? ਸ਼ਬਦ ਹੈ :-

**ਜਉ ਹਮ ਬਾਧੇ ਮੋਹਿ ਫਾਸ ਹਮ ਪ੍ਰੇਮ ਬੰਧਨ ਤੁਮ ਬਾਧੇ । ਆਪਨ ਛੂਟਨ ਜਤਨ ਕਰਹੁ ਹਮ ਛੂਟੇ ਤਉ ਅਰਾਧੇ ॥658॥**

ਕਿਤਨਾ ਹੈਰਾਨਕੁੰਨ ਆਤਮ ਵਿਸ਼ਵਾਸ਼ ਹੈ ਭਗਤ ਰਵਿਦਾਸ ਜੀ ਦਾ ! ਅੱਗੇ ਮੱਛੀ ਦੀ ਉਦਾਹਰਣ ਦਿੱਤੀ ਹੈ । ਮੱਛੀ ਦੀ ਪ੍ਰੀਤ ਪਾਣੀ ਨਾਲ਼ ਹੈ । ਪਾਣੀ ਤੋਂ ਬਿੰਨਾ ਮਰ ਜਾਂਦੀ ਹੈ । ਜੇ ਮੱਛੀ ਨੂੰ ਕੱਟ ਵੱਢ ਕੇ ਰਿੰਨ ਕੇ ਖਾ ਵੀ ਲਵੋ ਤਾਂ ਵੀ ਮੱਛੀ ਖਾਣ ਵਾਲਾ ਪਾਣੀ ਪਾਣੀ ਆਖਦਾ ਹੈ । ਭਗਤ ਰਵਿਦਾਸ ਜੀ ਦੀ ਪ੍ਰੀਤ ਭੀ ਇਸ ਤਰਾਂ ਹੈ ਰੱਬ ਨਾਲ । ਏਸੇ ਸ਼ਬਦ ਵਿੱਚ ਭਗਤ ਰਵਿਦਾਸ ਜੀ ਇਹ ਵੀ ਫੁਰਮਾਉਂਦੇ ਹਨ ਕਿ ਰੱਬ ਕਿਸੇ ਦੇ ਬਾਪ ਦੀ ਮਲਕੀਅਤ ਨਹੀਂ ਹੈ । ਰੱਬ ਸਾਡਾ ਸਾਰਿਆਂ ਦਾ ਪਿਤਾ ਹੈ । ਦੁਨੀਆਂ ਬੇਸ਼ੱਕ ਮੋਹ ਵਿੱਚ ਫਸੀ ਹੋਵੇ ਪਰ ਭਗਤ ਜਨ ਮੋਹ ਤੋਂ ਮੁਕਤ ਹਨ । ਸ਼ਬਦ ਹੈ :

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ਮੋਹ ਪਟਲ ਸਭ ਜਗਤ ਬਿਆਪਿਆ ਭਗਤ ਨਹੀਂ ਸੰਤਾਪਾ ॥658॥**

ਸਦੀਆਂ ਦੇ ਗਲ਼ ਗੁਲਾਮੀ ਦੇ ਸੰਗਲ਼ ਪਏ ਹੋਏ ਤਾਂ ਦ੍ਰਿੜ ਵਿਸ਼ਵਾਸ਼ ਨਾਲ਼ ਹੀ ਕੱਟੇ ਜਾ ਸਕਦੇ ਹਨ । ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਮੋਹ ਦੀ ਫਾਸ਼ੀ ਕਟਣ ਲਈ ਪ੍ਰੈਕਟੀਕਲ ਕਰ ਕੇ ਦਿਖਾਇਆ ਹੈ । ਨਿਮਾਣਿਆਂ ਨੂੰ ਮਾਣ ਦਿਲਵਾਉਣ ਲਈ ਨਿਤਾਣਿਆਂ ਨੂੰ ਤਾਣ ਦਿਲਵਾਉਣ ਲਈ ਸਰਬੰਸ ਵਾਰ ਦਿੱਤਾ ਸੀ । ਜੇ ਤਾਂ ਦਲਿਤਾਂ ਨੇ ਸਿਸਟਮ ਬਦਲਣਾ ਹੈ ਜੋ ਭਾਰਤ ਦੇ ਸ਼ਾਤਰ ਬ੍ਰਾਹਮਣਵਾਦੀਆਂ ਨੇ ਚਲਾ ਰੱਖਿਆ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚੱਲਣਾ ਪਵੇਗਾ । ਕੁਰਬਾਨੀ ਤੋਂ ਬਗੈਰ ਗੁਲਾਮੀ ਦੇ ਸੰਗਲ਼ ਨਹੀਂ ਟੁੱਟਣੇ । ਕਈ ਬੁੱਧੀਜੀਵੀ ਅੱਜਕੱਲ ਇਹ ਵੀ ਕਹਿੰਦੇ ਹਨ ਹੁਣ ਸਿਰ ਦੇਣ ਦੀ ਲੋੜ ਨਹੀਂ ਬਲਕਿ ਸਿਰ ਵਰਤਣ ਦੀ ਲੋੜ ਹੈ । ਸਿਰ ਵਰਤਣਾ ਸਿਰ ਦੇਣ ਨਾਲੋ ਔਖਾ ਹੈ । ਬੇਸ਼ੱਕ ਗੁਰਮਤਿ ਦਾ ਸਿਧਾਂਤ ਹੈ ਸਿੱਖ ਦੀ ਕੋਈ ਜਾਤ ਨਹੀਂ ਤੇ ਜਾਤ ਵਾਲਾ ਸਿੱਖ ਨਹੀਂ । ਆਹ ਛੋਟੀ ਜਿਹੀ ਗੱਲ ਕਿਉਂ ਨਹੀਂ ਸਿਰਾਂ ਵਿੱਚ ਵੜਦੀ । ਜੱਟਾਂ ਦੇ ਗੁਰਦੁਆਰੇ ਕੋਈ ਦਲਿਤ ਪਰਧਾਨ ਨਹੀਂ ਬਣ ਸਕਦਾ । ਉਹ ਸਿਰ ਤਾਂ ਦੇ ਦੇਣਗੇ ਪਰ ਕਿਸੇ ਦਲਿਤ ਨੂੰ ਪ੍ਰਧਾਨ ਨਹੀਂ ਬਣਾਉਣਗੇ । ਗੁਰਾਂ ਦੀ ਧਰਤੀ ਤੇ ਤਾਂ ਮੁਰਦੇ ਵੀ ਇੱਕ ਜਗਾ ਨਹੀਂ ਫੂਕੇ ਜਾਂਦੇ । ਇਹਨਾਂ ਨੂੰ ਡਰ ਹੈ ਕਿ ਕਿਤੇ ਉੱਪਰ ਜਾ ਕੇ ਭਿੜੇ ਨਾ ਜਾਣ । ਸਿਰ ਵਰਤਣ ਦਾ

ਮਤਲਬ ਹੈ :- ਗੁਰੂ ਦੇ ਸਿਧਾਂਤ ਨੂੰ ਮੂਹਰੇ ਰੱਖ ਕੇ ਜੀਵਨ ਜੀਣਾ । ਇੱਕ ਵੇਰ ਅਗਰ ਗੁਰਮਤਿ ਨਾਲ ਪ੍ਰੇਮ ਪੈ ਜਾਵੇ ਫਿਰ ਕੋਈ ਚਾਹੇ ਆਰੇ ਨਾਲ ਚੀਰੀ ਜਾਵੇ, ਦੇਗਾਂ ਵਿੱਚ ਉਬਾਲ ਦੇਵੇ, ਤੱਤੀ ਤਵੀ ਤੇ ਬੈਠ ਕੇ ਵੀ ਗੀਤ ਤੇਰਾ ਭਾਣਾ ਮੀਠਾ ਲਾਗੈ ਵਾਲਾ ਗਾਉਣਗੇ । ਏਹੀ ਗੁਰੂ ਪਾਤਿਸ਼ਾਹ ਦੀ ਪ੍ਰੇਮ ਦੀ ਖੇਡ ਹੈ । ਕਈ ਰਾਜਨੇਤਾ ਇਹ ਵੀ ਕਹਿੰਦੇ ਸੁਣੇ ਜਾਂਦੇ ਹਨ । ਦਿੱਲੀ ਦੀ ਪਾਰਲੀਮੈਂਟ ਸੱਭ ਤੋਂ ਵੱਡਾ ਗੁਰਦੁਆਰਾ ਹੈ ਓਥੇ ਕਬਜਾ ਕਰੋ ਬਾਕੀ ਗੁਰਦੁਆਰੇ ਆਪੇ ਅਜਾਦ ਕਰਵਾ ਲਵਾਂਗੇ । ਗਾਂਧੀ ਜੀ ਨੇ ਵੀ ਸਿੱਖਾਂ ਨੂੰ ਏਹੀ ਨਸੀਹਤ ਦਿੱਤੀ ਸੀ । ਪਹਿਲਾਂ ਭਾਰਤ ਨੂੰ ਅਜ਼ਾਦ ਕਰਵਾਉ ਫਿਰ ਨਨਕਾਣਾ ਸਾਹਿਬ ਆਦਿ ਆਪੇ ਅਜ਼ਾਦ ਹੋ ਜਾਣਗੇ । ਹੁਣ ਦੇਖ ਲਓ ਹੋ ਗਏ ਸਾਰੇ ਅਜ਼ਾਦ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 175 ਮੈਂਬਰ ਖੁੱਡੇ ਲਾਈਨ ਲਗਾ ਰੱਖੇ ਹਨ । ਦਲਿਤਾਂ ਨੇ ਜੇ ਰਾਜ ਭਾਗ ਲੈਣਾ ਹੈ ਤਾਂ ਕਿਸੇ ਪਾਰਟੀ ਨਾਲ ਮਿਲਣ । ਅਬਾਦੀ ਦੇ ਹਿਸਾਬ ਨਾਲ ਸੀਟਾਂ ਦੀ ਮੰਗ ਕਰਨ । ਜੇ 35% ਹਨ ਤਾਂ 35% ਵਿਧਾਇਕਾਂ ਦੀ ਮੰਗ ਕਰਨ । ਵੈਸੇ ਇਹ ਗੱਲ ਬ੍ਰਾਹਮਣਵਾਦੀ ਪਾਰਟੀਆਂ ਮੰਨਜੂਰ ਨਹੀਂ ਕਰਨਗੀਆਂ । ਫਿਰ ਤਾਂ ਇੱਕੋ ਹੱਲ ਹੈ ਦ੍ਰਿੜਤਾ ਨਾਲ ਗੁਰੂ ਵਾਲੇ ਬਣ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚੱਲਣ ਦਾ ਇਰਾਦਾ ਕਰ ਲੈਣ । ਭਗਤ ਰਵਿਦਾਸ ਜੀ ਦੀ ਗੱਲ ਨੂੰ ਗੌਰ ਨਾਲ ਹਿਰਦੇ ਵਿੱਚ ਬਿਠਾਉਣ । ਭਗਤ ਰਵਿਦਾਸ ਜੀ ਨੇ ਰੱਬ ਨੂੰ ਮਾਧੋ ਕਿਹਾ ਹੈ । ਹੇ ਮਾਧੋ! ਸਾਡੇ ਬੰਦਿਆਂ ਨੇ ਅਨਪੜ੍ਹਤਾ ਨਾਲ ਪਿਆਰ ਪਾਇਆ ਹੋਇਆ ਹੈ । ਬਿਬੇਕ ਦਾ ਦੀਵਾ ਮੈਲ਼ਾ ਹੋਇਆ ਪਿਆ ਹੈ । ਇਸ ਲਈ ਸਾਡੇ ਬੰਦਿਆਂ ਨੂੰ ਕੁੱਝ ਸੁੱਝਦਾ ਨਹੀਂ । ਕਿਰਪਾ ਕਰਕੇ ਸਾਡੇ ਵਿਵੇਕ ਦਾ ਦੀਵਾ ਬਾਲ ਦਿਓ ਤਾਂ ਕਿ ਗਲਤ ਠੀਕ ਦਾ ਫੈਸਲਾ ਅਸੀਂ ਵੀ ਜਲਦੀ ਤੋਂ ਜਲਦੀ ਕਰ ਸਕੀਏ । ਆਪ ਨੇ ਫੁਰਮਾਇਆ ਹੈ :-

**ਮਾਧੋ ! ਅਬਿਦਿਆ ਹਿਤ ਕੀਨ ਬਿਬੇਕ ਦੀਪ ਮਲੀਨ ॥486॥**

ਭਗਤ ਰਵਿਦਾਸ ਜੀ ਨੇ ਇੱਕ ਹੋਰ ਸ਼ਬਦ ਵਿੱਚ ਬਿਬੇਕ ਬੁੱਧੀ ਦੀ ਗੱਲ ਕੀਤੀ । ਫੁਰਮਾਇਆ ਹੈ :- ਹੇ ਪ੍ਰਭੂ ! ਅਸੀਂ ਪਿਛਲੇ ਜਨਮਾਂ ਦੇ ਚੰਗੇ ਕਰਮਾਂ ਕਰਕੇ ਅਮੋਲਕ ਅਤੇ ਦੁਰਲੱਭ ਮਨੁੱਖਾ ਜਨਮ ਤਾਂ ਪ੍ਰਾਪਤ ਕਰ ਲਿਆ ਹੈ ਪਰ ਬਿਬੇਕ ਬੁੱਧ ਤੋਂ ਬਗੈਰ ਇਹ ਮਨੁੱਖਾ ਜਨਮ ਐਵੇਂ ਹੀ ਜਾ ਰਿਹਾ ਹੈ ।ਕਿਰਪਾ ਕਰਕੇ ਸਾਡੇ ਮੱਥੇ ਦਾ ਦੀਵਾ ਬਾਲ ਦਿਓ ਜੀ । ਸ਼ਬਦ ਹੈ :_

**ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥658॥**

ਗੁਰੂ ਜੀ ਨੇ ਵੀ ਬਿਬੇਕ ਬੁੱਧ ਲਈ ਅਰਦਾਸ ਕੀਤੀ ਹੈ । ਜਗਿਆਸੂ ਗੁਰੂ ਕੋਲ ਆਇਆ ਤੇ ਕਿਹਾ ਪਾਠ ਵੀ ਕਰਦੇ ਹਾਂ , ਵੇਦ ਵੀ ਪੜ੍ਹਦੇ ਹਾਂ, ਯੋਗਾ ਵੀ ਕਰਦੇ ਹਾਂ ਪਰ ਕਾਮ ਕਰੋਧ, ਮੋਹ ਤੋਂ ਖਹਿੜਾ ਨਹੀਂ ਛੁੱਟਦਾ । ਉਲਟਾ ਹੰਕਾਰ ਵਧਿਆ ਹੈ । ਗੁਰੂ ਜੀ ਨੇ ਫੁਰਮਾਇਆ । ਪਿਆਰੇ ਇਹ ਤਰੀਕਾ ਨਹੀਂ। ਪ੍ਰਭੂ ਮਿਲਾਪ ਦਾ ਤਰੀਕਾ ਏਹੀ ਹੈ ਕਿ ਆਪਣੇ ਆਪ ਨੂੰ ਪ੍ਰਭੂ ਨੂੰ ਜਾਂ ਗੁਰੂ ਨੂੰ ਸਮਰਪਿਤ ਹੋਵੋ ਅਤੇ ਅਰਦਾਸ ਕਰੋ ਨਿਮਰਤਾ ਨਾਲ ਕਿ ਹੇ ਵਾਹਿਗੁਰੂ ਮੈਨੂੰ ਬਿਬੇਕ ਬੁੱਧ ਦੀ ਬਖਸ਼ਿਸ ਕਰੋ । ਸ਼ਬਦ ਹੈ :-

**ਪਾਠ ਪੜਿਓ ਅਰ ਬੇਦ ਬਿਚਾਰਿਓ**
**ਨਿਵਲ ਭੁਅੰਗਮ ਸਾਧੇ॥**

.......................................

**ਹਾਰ ਪਰਿਓ ਸੁਆਮੀ ਕੈ ਦੁਆਰੇ**
**ਦੀਜੈ ਬੁਧ ਬਿਬੇਕਾ ॥641॥**

ਭਗਤ ਰਵਿਦਾਸ ਜੀ ਨੇ ਤਾਂ ਏਥੋਂ ਤੱਕ ਫੁਰਮਾਇਆ ਹੈ :-

**ਮਲਿਨ ਭਈ ਮਤਿ ਮਾਧਵਾ**
**ਤੇਰੀ ਗਤਿ ਲਖੀ ਨਾ ਜਾਇ ਜੀ**
**ਕਰਹੁ ਕਿਰਪਾ ਭ੍ਰਮ ਚੂਕਈ**
**ਮੈ ਸੁਮਤਿ ਦੇਹੁ ਸਮਝਾਇ ਜੀ ॥ 386॥**

ਭਗਤ ਰਵਿਦਾਸ ਜੀ ਨੇ ਤਾਂ ਬਿਬੇਕ ਬੁੱਧੀ ਦੀ ਪਰਾਪਤੀ ਲਈ ਪੂਰਾ ਜਨਮ ਸਮਰਪਿਤ ਕੀਤਾ ਸੀ । ਆਪ ਨੇ ਫੁਰਮਾਇਆ :-

**ਬਹੁਤ ਜਨਮ ਬਿਛੁਰੇ ਥੇ ਮਾਧੋ ਇਹੁ ਜਨਮ ਤੁਮਾਰੇ ਲੇਖੇ ॥694॥**

ਬ੍ਰਾਹਮਣਵਾਦੀਆਂ ਦੇ ਜੂਲੇ ਹੇਠੋਂ ਨਿਕਲਣਾ ਕੋਈ ਸੌਖਾ ਕੰਮ ਨਹੀਂ ਹੈ । ਇਹਨਾਂ ਨੇ ਭਾਰਤ ਦੀ ਸਾਰੀ ਪੂੰਜੀ ਤੇ ਕਬਜਾ ਕਰ ਰੱਖਿਆ ਹੈ । ਰਾਜ ਭਾਗ ਤੇ ਪੂਰੀ ਤਰਾਂ ਕਾਬਜ

ਹਨ । 35% ਦੇ ਭੁਲੇਖੇ ਵਿੱਚ ਨਹੀਂ ਰਹਿਣਾ । ਜੇ ਇਹਨਾਂ ਨੂੰ ਪਤਾ ਲੱਗ ਗਿਆ ਕਿ ਦਲਿਤ ਉੱਪਰ ਆ ਰਹੇ ਹਨ ਤਾਂ ਇਹਨਾਂ ਨੇ ਇਕੱਠੇ ਹੋ ਜਾਣਾ ਹੈ । ਕਾਂਗਰਸ ਤੇ ਬੀ.ਜੇ.ਪੀ. ਨੇ ਇਕੱਠਿਆ ਹੋ ਕੇ ਦਲਿਤਾਂ ਨੂੰ ਪਛਾੜਨਾ ਹੈ । 35% ਦੇ ਭੁਲੇਖੇ ਵਿੱਚ 70 ਸਾਲ ਨਿਕਲ ਗਏ । ਬਿਬੇਕ ਬੁੱਧ ਆਏਗੀ ਜੇ ਗੁਰਬਾਣੀ ਪੜ੍ਹਾਂਗੇ, ਸਮਝਾਂਗੇ ਅਤੇ ਉਸ ਅਨੁਸਾਰ ਚੱਲਾਂਗੇ , ਫਿਰ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਕਸ਼ੇ ਕਦਮਾਂ ਤੇ ਚੱਲਣ ਵਿੱਚ ਵੀ ਅਨੰਦ ਆਏਗਾ । ਬ੍ਰਾਹਮਣਵਾਦੀਆਂ ਨੂੰ ਖਤਰਾ ਹੀ ਗੁਰੂ ਗ੍ਰੰਥ ਸਾਹਿਬ ਤੋਂ ਹੈ ਏਸ ਲਈ ਇਹ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਾਂਭੇ ਕਰਨ ਲਈ ਤਰਲੋਮੱਛੀ ਹਨ । ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਸੇ ਕਰਨ ਲਈ ਇਹ ਬੇਅੰਤ ਧਨ ਖਰਚ ਕਰ ਰਹੇ ਹਨ । ਗੁਰਮਤਿ ਵਿੱਚ ਗੰਧਲ ਪਾਉਣ ਲਈ ਡੇਰਾਵਾਦ ਨੂੰ ਉਭਾਰਿਆ ਹੈ ਅਤੇ ਸਿੱਖੀ ਭੇਖ ਵਿੱਚ ਸਾਧ ਲਾਣਾ ਸਰਗਰਮ ਕੀਤਾ ਗਿਆ ਹੈ । ਸਿੱਖਾਂ ਦੇ ਬੱਚਿਆਂ ਨੂੰ ਗੁਰੂ ਗੋਬਿੰਦ ਸਿੰਘ ਦੇ ਚਾਰ ਸਹਿਬਜਾਦਿਆਂ ਦੀ ਕਥਾ ਯਾਦ ਨਾ ਆਵੇ ਇਸ ਲਈ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਦੀ ਪੱਕੀ ਤਰੀਕ ਨਹੀਂ ਮਿਥਣ ਦਿੰਦੇ । ਏਹ ਭਾਰਤ ਵਿੱਚ ਸੱਭ ਨੂੰ ਹਿੰਦੂ ਬਣਾਉਣਾ ਚਾਹੁੰਦੇ ਹਨ । ਔਰੰਗਜੇਬ ਨੇ ਵੀ ਭਾਰਤ ਵਿੱਚ ਇਸਲਾਮ ਲਾਗੂ ਕਰਨ ਦਾ ਨਿਸ਼ਾਨਾ ਮਿੱਥਿਆ ਸੀ । ਉਸ ਨੇ ਸ਼ੁਰੂਆਤ ਕਸ਼ਮੀਰ ਤੋਂ ਕੀਤੀ ਸੀ । ਕਸਮੀਰੀ ਪੰਡਤ ਝੁੰਡ ਬਣਾ ਕੇ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿੱਚ ਫਰਿਆਦੀ ਬਣ ਕੇ ਆਏ ਸਨ । ਗੁਰੂ ਤੇਗ ਬਹਾਦਰ ਜੀ ਨੇ ਧਰਮ ਦੀ ਅਜ਼ਾਦੀ ਦੇ ਸਿਧਾਂਤ ਨੂੰ ਮੁੱਖ ਰੱਖ ਕੇ ਦਿੱਲੀ ਪੇਸ਼ ਹੋ ਕੇ ਸ਼ਹੀਦੀ ਦਿੱਤੀ ਸੀ । ਉਦੋਂ ਕਸਮੀਰੀ ਪੰਡਿਤ ਅਨੰਦਪੁਰ ਸਾਹਿਬ ਹੀ ਵਸ ਗਏ ਸਨ । ਗੰਗੂ ਬ੍ਰਾਹਮਣ ਉਹਨਾਂ ਵਿੱਚੋਂ ਇੱਕ ਸੀ । ਸਿੱਖ ਧਰਮ ਦਾ ਨਿਸ਼ਾਨਾ ਹੀ ਦੱਬੇ ਕੁਚਲੇ ਲੋਕਾਂ ਨੂੰ ਉਪਰ ਲਿਆਉਣਾ ਅਤੇ ਜਬਰ ਜੁਲਮ ਦਾ ਨਾਸ਼ ਕਰਨਾ ਹੈ । ਗੁਰੂ ਨਾਨਕ ਸਾਹਿਬ ਜੀ ਵੀ ਦਲਿਤਾਂ ਵਾਲੇ ਪਾਸੇ ਖੜੇ ਹੋਏ ਸਨ । ਆਪ ਨੇ ਫੁਰਮਾਇਆ :-

**ਨੀਚਾਂ ਅੰਦਰਿ ਨੀਚੁ ਜਾਤਿ ਨੀਚੀ ਹੂ ਅਤਿ ਨੀਚੁ**
**ਨਾਨਕ ਤਿਨ ਕੇ ਸੰਗਿ ਸਾਥਿ ਵੱਡਿਆਂ ਸਿਉ ਕਿਆ ਰੀਸ ॥15॥**

ਏਸੇ ਨਿਸਾਨੇ ਦੀ ਪੂਰਤੀ ਲਈ ਅਤੇ ਨਿਮਾਣਿਆਂ ਨੂੰ ਮਾਣ ਤੇ ਨਿਤਾਣਿਆਂ ਨੂੰ ਤਾਣ ਦਿਲਵਾਉਣ ਲਈ ਅਤੇ ਜਾਤ ਪਾਤ ਦਾ ਬੀਜ ਨਾਸ਼ ਕਰਨ ਲਈ ਸਾਰੀਆਂ ਉੱਚੀਆਂ ਨੀਵੀਂਆਂ ਜਾਤਾਂ ਦੇ ਲੋਕਾਂ ਨੂੰ ਬਰਾਬਰ ਲਿਆਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਇਕੋ ਬਾਟੇ ਵਿੱਚੋਂ ਸੱਭ ਨੂੰ ਇੱਕ ਦੂਜੇ ਦੀ ਜੂਠ ਪਿਲਾ ਕੇ ਬਰਾਬਰ ਕੀਤਾ ਸੀ ਇਸੇ ਨੂੰ ਅੰਮ੍ਰਿਤ ਕਿਹਾ ਅਤੇ ਪ੍ਰਣ ਵੀ ਕੀਤਾ ਸੀ :-

**ਇਨ ਗਰੀਬ ਸਿਖਨ ਕੋ ਦੀਯੋ ਪਾਤਿਸ਼ਾਹੀ**
**ਯੇ ਯਾਦ ਰਖੇ ਹਮਰੀ ਗੁਰਿਆਈ ॥**

ਅਤੇ

**ਜਿਨਕੀ ਜਾਤ ਔਰ ਕੁਲ ਮਾਹੀਂ**
**ਸਿਰਦਾਰੀ ਨ ਭਾਈ ਕਿਦਾਹੀ**
**ਇੰਨਹੀ ਕੋ ਸਰਦਾਰ ਬਨਾਵੋਂ**
**ਤਬੈ ਗੋਬਿੰਦ ਸਿੰਘ ਨਾਮ ਕਹਾਵੋਂ ॥**

ਇਹ ਗੱਲ ਕਸ਼ਮੀਰੀ ਪੰਡਤਾਂ ਅਤੇ ਹਿੰਦੂ ਪਹਾੜੀ ਰਾਜਿਆਂ ਨੂੰ ਪਸੰਦ ਨਾ ਆਈ ਉਹਨਾਂ ਗੁਰੂ ਸਾਹਿਬ ਨਾਲ ਸਿੱਧੀਆਂ ਲੜਾਈਆਂ ਵੀ ਲੜੀਆਂ ਪਰ ਕੋਈ ਪੇਸ਼ ਨਾ ਗਈ । ਉਹਨਾਂ ਔਰੰਗਜੇਬ ਕੋਲ ਸਿਕਾਇਤਾਂ ਵੀ ਲਗਾਈਆਂ ਕਿ ਗੁਰੂ ਗੋਬਿੰਦ ਸਿੰਘ ਅੱਤਵਾਦੀ ਹੈ ਅਤੇ ਰਾਜ ਵਾਸਤੇ ਖਤਰਨਾਕ ਹੈ । ਨੌਂਵੇਂ ਪਾਤਿਸ਼ਾਹ ਜੀ ਦੀ ਸ਼ਹੀਦੀ ਵੇਲੇ ਔਰੰਗਜੇਬ ਨੂੰ ਪਤਾ ਲੱਗ ਗਿਆ ਸੀ ਕਿ ਇਸਲਾਮ ਦੇ ਫੈਲਾਓ ਵਿੱਚ ਗੁਰੂ ਗੋਬਿੰਦ ਸਿੰਘ ਰੁਕਾਵਟ ਹੈ । ਏਸੇ ਲਈ ਬੁੱਲੇ ਸ਼ਾਹ ਨੇ ਕਿਹਾ ਸੀ :-

**ਨਾ ਬਾਤ ਕਹੂੰ ਅਬ ਕੀ ਨਾ ਬਾਤ ਕਹੂੰ ਤਬ ਕੀ**
**ਅਗਰ ਨ ਹੋਤੇ ਗੁਰੂ ਗਬਿੰਦ ਸਿੰਘ ਤੋ ਸੁੰਨਤ ਹੋਤੀ ਸੱਭ ਕੀ ॥**

ਔਰੰਗਜੇਬ ਤੇ ਬ੍ਰਾਹਣਵਾਦੀ ਪਹਾੜੀ ਹਿੰਦੂ ਰਾਜਿਆਂ ਨੇ ਮਿਲ ਕੇ ਸਿੱਖ ਧਰਮ ਨੂੰ ਖਤਮ ਕਰਨ ਦਾ ਨਿਸ਼ਾਨਾ ਮਿੱਥ ਲਿਆ । ਭਿਆਨਿਕ ਯੁੱਧ ਹੋਏ । ਇਹਨਾਂ ਯੁੱਧਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਸਹਿਬਜਾਦੇ , ਮਾਤਾ ਅਤੇ ਅਨੇਕਾਂ ਸਿੰਘ ਸਿੰਘਣੀਆਂ ਦੀ ਕੁਰਬਾਨੀ ਦਿੱਤੀ । ਸਿੱਖ ਧਰਮ ਤਾਂ ਖਤਮ ਨਾ ਹੋਇਆ ਉਲਟਾ ਗੁਰੂ

ਬਾਕੀ ਸਫਾ 31 'ਤੇ

# ਭਗਤ ਰਵਿਦਾਸ ਜੀ ਦਾ ਜੀਵਨ ਤੇ ਉਪਦੇਸ਼

**ਬਲਬੀਰ ਸਿੰਘ ਬੇਲੀ**

ਮਨੁੱਖੀ ਅਸਮਾਨਤਾ ਦਾ ਕਾਰਨ ਬਣੀ ਜਾਤ-ਪਾਤ ਅਤੇ ਉਚ-ਨੀਚ ਦੇ ਵਿਰੁੱਧ ਜਿਸਨੇ ਜ਼ੋਰਦਾਰ ਅਵਾਜ ਉਠਾਈ, ਜਿਸ ਦੇ ਕ੍ਰਾਂਤੀਕਾਰੀ ਬੋਲਾਂ ਨੇ ਅਖੌਤੀ ਨੀਵੀਂ ਜਾਤ ਦੇ ਵਿਅਕਤੀਆਂ ਨੂੰ ਧੀਰਜ ਦਿਤੀ, ਜਿਸ ਨੇ ਡੰਕੇ ਦੀ ਚੋਟ ਤੇ ਆਖਿਆ ਸੀ ਕਿ ਪ੍ਰਭੂ ਦਾ ਸਿਮਰਨ ਕਰਨਾ ਕੇਵਲ ਬ੍ਰਾਹਮਣਾਂ ਖੱਤਰੀਆਂ ਅਤੇ ਵੈਸ਼ਾਂ ਦਾ ਜਨਮ ਸਿੱਧ ਅਧਿਕਾਰ ਨਹੀਂ ਸਗੋਂ ਅਖੌਤੀ ਨੀਵੀਂ ਜਾਤ ਵਾਲੇ ਵੀ ਪ੍ਰਭੂ ਦੀ ਭਗਤੀ ਕਰਕੇ ਜਨਮ ਸਫਲ ਕਰ ਸਕਦੇ ਹਨ, ਜਿਸ ਦੇ ਬੋਲ ਸਨ ਪ੍ਰਮਾਤਮਾ ਸਾਰਿਆਂ ਦਾ ਸਾਂਝਾ ਹੈ, ਕਿਸੇ ਇੱਕ ਦੇ ਪਿਉ ਦੀ ਜਾਇਦਾਦ ਨਹੀਂ ਹੈ, ਜਿਸ ਨੇ ਕੇਵਲ ਪ੍ਰਚਾਰਿਆ ਹੀ ਨਹੀਂ ਸਗੋਂ ਪ੍ਰਭੂ ਦੀ ਬੰਦਗੀ ਕਰਕੇ ਸੰਸਾਰ ਵਿੱਚ ਨਾਮਨਾ ਖੱਟਿਆ ਸੀ, ਜਿਸ ਦੇ ਚਰਨਾਂ ਉੱਤੇ ਸਮੇਂ ਦੇ ਅਹੰਕਾਰੀਆਂ ਪੰਡਤਾਂ ਨੂੰ ਝੁਕਣਾ ਪਿਆ ਸੀ। ਇੱਕ ਐਸਾ ਹਲੇਮੀ ਰਾਜ ਹੋਵੇ ਜਿਸ ਵਿੱਚ ਕਿਸੇ ਕਿਸਮ ਦਾ ਗ਼ਮ, ਡਰ, ਦੁੱਖ ਤੇ ਚਿੰਤਾ ਲੋਕਾਂ ਨੂੰ ਸਤਾਵੇ ਨਾ, ਜਿਥੇ ਮਨੁੱਖਾਂ ਵਿੱਚ ਬਰਾਬਰਤਾ ਹੋਵੇ, ਜਿਥੇ ਨਜ਼ਾਇਜ਼ ਟੈਕਸ ਨਾ ਲੱਗਣ, ਜਿਥੇ ਲੋਕ ਭਰਾਵਾਂ ਵਾਂਗ ਰਹਿਕੇ ਸੁਖਮਈ ਜੀਵਨ ਬਸ਼ਰ ਕਰਨ, ਅਜਿਹਾ ਹਸੀਨ ਸੁਪਨਾ ਲੈਣ ਵਾਲੇ ਭਗਤੀ ਲਹਿਰ ਦੇ ਮਹਾਨ ਅਤੇ ਅਮੋਲਕ ਰਤਨ ਭਗਤ ਰਵਿਦਾਸ ਜੀ ਦਾ ਜਨਮ ਮਾਘ ਸੁਦੀ 15 ਸੰਮਤ 1433 ਮੁਤਾਬਿਕ ਸੰਨ 1377 ਈਸਵੀ ਨੂੰ ਬਨਾਰਸ ਦੇ ਲਾਗੇ ਮੰਡੂਆ ਡੀਹ ਵਿਖੇ ਪਿਤਾ ਸ਼੍ਰੀ ਸੰਤੋਖ ਦਾਸ ਦੇ ਘਰ ਮਾਤਾ ਕੌਂਸ ਦੇਵੀ (ਕਰਮਾ ਦੇਵੀ) ਦੀ ਕੁੱਖੋਂ ਹੋਇਆ ਸੀ। ਪਰ ਹਿੰਦੀ ਭਾਸ਼ਾ ਦੇ ਸਾਹਿਤ ਨਾਲ ਸਬੰਧਤ ਸ੍ਰੋਤਾਂ ਵਿੱਚ ਆਪ ਜੀ ਦੇ ਪਿਤਾ ਦਾ ਨਾਮ ਰਘੂਰਾਇ ਅਤੇ ਮਾਤਾ ਜੀ ਦਾ ਨਾਮ ਸੁਬਿਨੀਆ (ਧੁਰਬਿਨੀਆ) ਵੀ ਲਿਖਿਆ ਮਿਲਦਾ ਹੈ। ਇਸੇ ਤਰ੍ਹਾਂ ਆਪ ਜੀ ਦੇ ਜਨਮ ਸਥਾਨ ਬਾਰੇ ਵੀ ਵਿਦਵਾਨਾਂ ਵਿੱਚ ਭੁਲੇਖੇ ਹਨ। ਕੁਝ ਆਪ ਜੀ ਦਾ ਜਨਮ ਸਥਾਨ ਰਾਜਸਥਾਨ ਵਿੱਚ ਅਤੇ ਕੁਝ ਗੁਜਰਾਤ ਵਿੱਚ ਮੰਨਦੇ ਹਨ। ਪਰ ਇਸ ਬਾਰੇ ਭਗਤ ਜੀ ਨੇ ਆਪ ਹੀ ਸਪੱਸ਼ਟ ਕਰ ਦਿੱਤਾ ਹੈ:

**"ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥"** *(ਮਲਾਰ ਅੰਗ 1293)*

"ਰਵਿਦਾਸ ਰਮਾਇਣ" ਅਨੁਸਾਰ ਵੀ ਆਪ ਜੀ ਦਾ ਜਨਮ ਬਨਾਰਸ ਨੇੜੇ ਮਾਂਡੂਰ (ਮੰਡੂਆ ਡੀਹ) ਵਿਖੇ ਹੀ ਹੋਇਆ ਸੀ"

**"ਕਾਸੀ ਢਿਗ ਮਾਂਡੂਰ ਸਥਾਨਾ॥**
**ਸੂਦਰ ਵਰਣ ਕਰਤ ਗੁਜ਼ਰਾਨਾ॥**
**ਮਾਂਡੂਰ ਨਗਰ ਲੀਨ ਔਤਾਰਾ॥**
**ਰਵਿਦਾਸ ਸ਼ੁਭ ਨਾਮ ਹਮਾਰਾ॥"**

ਸੱਤ ਸਾਲ ਦੀ ਛੋਟੀ ਜਿਹੀ ਉਮਰ ਵਿੱਚ ਹੀ ਆਪ ਜੀ ਪ੍ਰਭੂ ਦੀ ਭਗਤੀ ਕਰਨ ਲੱਗ ਪਏ ਸਨ। ਆਪ ਜੀ ਦਾ ਮਨ ਸੰਤਾਂ-ਮਹਾਂਪੁਰਸ਼ਾਂ ਦੀ ਸੇਵਾ ਕਰਕੇ ਪ੍ਰਸੰਨ ਹੁੰਦਾ ਸੀ। ਸਦਾ ਪ੍ਰਮਾਤਮਾ ਦੀ ਯਾਦ ਵਿੱਚ ਜੁੜੇ ਰਹਿਣ ਕਰਕੇ ਸੰਸਾਰਕ ਕਾਰਜਾਂ ਵਿੱਚ ਰੁੱਚੀ ਬਹੁਤ ਘੱਟ ਲੈਂਦੇ ਸਨ। ਇਸ ਕਰਕੇ ਆਪ ਜੀ ਦੇ ਮਾਤਾ-ਪਿਤਾ ਜੀ ਚਿੰਤਤ ਹੋਏ, ਸੋ ਆਪ ਜੀ ਦੀਆਂ ਸੰਸਾਰਕ ਰੁੱਚੀਆਂ ਨੂੰ ਵਧਾਉਣ ਲਈ ਆਪ ਜੀ ਦੀ ਸ਼ਾਦੀ ਮਿਰਜ਼ਾਪੁਰ ਦੇ ਵਸਨੀਕ ਸ਼੍ਰੀ ਤਰੰਗ ਜੀ ਦੀ ਸਪੁੱਤਰੀ ਸ਼੍ਰੀਮਤੀ ਲੋਣਾ (ਭਾਗਵੰਤੀ) ਨਾਲ ਕਰ ਦਿੱਤੀ। ਸ਼ਾਦੀ ਤੋਂ ਬਾਅਦ ਵੀ ਆਪ ਜ਼ਿਆਦਾ ਧਿਆਨ ਸਿਮਰਨ ਵਿੱਚ ਹੀ ਰੱਖਦੇ ਸਨ। ਪਰ ਘਰੇਲੂ ਗੁਜ਼ਾਰੇ ਲਈ ਕਿਰਤ ਜ਼ਰੂਰ ਕਰਦੇ ਸਨ। ਆਮ ਕਰਕੇ ਸੰਸਾਰੀ ਲੋਕ ਵੱਧ ਤੋਂ ਵੱਧ ਧਨ-ਪਦਾਰਥ ਕਮਾਉਣ ਅਤੇ ਜਮ੍ਹਾਂ ਕਰਨ ਵਿੱਚ ਰੁੱਚੀ ਰੱਖਦੇ ਹਨ, ਪਰ ਭਗਤ ਜਨ ਕੇਵਲ ਗੁਜ਼ਰਾਨ ਲਈ ਕਮਾਉਂਦੇ ਹਨ। ਸਿਮਰਨ ਅਭਿਆਸੀ ਅਕਸਰ ਦਿਆਲੂ ਵੀ ਹੁੰਦੇ ਹਨ। ਭਗਤ ਰਵਿਦਾਸ ਜੀ ਦਸਾਂ ਨਹੁੰਆਂ ਦੀ ਕਿਰਤ ਵਿਚੋਂ ਲੋੜਮੰਦਾਂ ਦੀ ਮਦਦ ਵੀ ਕਰ ਦੇਂਦੇ ਸਨ। ਭਗਤ ਜੀ ਦਾ ਐਸਾ ਸੁਭਾਅ ਪਰਿਵਾਰ ਨੂੰ ਭਾਇਆ ਨਾ, ਇਸ ਲਈ ਮਾਤਾ-ਪਿਤਾ ਜੀ ਨੇ ਆਪ ਜੀ ਨੂੰ ਘਰ ਵਿਚੋਂ ਅੱਡ ਕਰ ਦਿੱਤਾ ਸੀ।

ਆਪ ਜੀ ਦੇ ਸਿਰ ਉਤੇ ਪਤਨੀ, ਦੋ ਪੁੱਤਰਾਂ (ਵਿਜੈਦਾਸ ਤੇ ਅਜੈਦਾਸ) ਅਤੇ ਇੱਕ ਪੁੱਤਰੀ (ਨਿਰਖੀ) ਦੀ ਜ਼ਿੰਮੇਵਾਰੀ ਸੀ। ਸੋ ਆਪਣੇ ਪਰਿਵਾਰ ਦੇ ਪਾਲਣ-ਪੋਸ਼ਣ ਲਈ ਆਪ ਜੀ ਨੇ ਪਿਤਾ-ਪੁਰਖੀ ਕਾਰੋਬਾਰ ਸ਼ੁਰੂ ਕਰ ਦਿੱਤਾ। ਆਪ ਜੀ ਦੇ ਵੱਡੇ-ਵਡੇਰੇ ਬ੍ਰਾਹਮਣੀ ਵਰਣ ਵੰਡ ਦੇ ਅਨੁਸਾਰ ਸੂਦਰ, ਜਾਤ ਦੇ ਚੁਮਾਰ ਸਨ। ਉਹ ਬਨਾਰਸ ਦੇ ਨੇੜੇ ਮੰਡੂਆ ਡੀਹ (ਮੰਡੂਰਗੜ੍ਹ) ਵਿਖੇ ਮਰੇ ਪਸ਼ੂਆਂ ਦੀਆਂ ਖੱਲਾਂ ਲਾਹਕੇ ਸਾਫ ਕਰਦੇ ਅਤੇ ਰੰਗਦੇ ਸਨ। ਇਸ ਤੋਂ ਇਲਾਵਾ ਘੋੜਿਆਂ ਦੀਆਂ ਕਾਠੀਆਂ, ਲਗਾਮਾਂ ਤੇ ਜੁੱਤੀਆਂ ਬਣਾਉਂਦੇ ਸਨ। ਆਪਣੀ ਚੁਮਾਰ ਜਾਤ ਅਤੇ ਪਿਤਾ-ਪੁਰਖੀ ਕਾਰੋਬਾਰ ਬਾਰੇ ਆਪ ਜੀ ਨੇ ਬਾਣੀ ਵਿੱਚ ਖੁਦ ਇੰਜ ਜ਼ਿਕਰ ਕੀਤਾ ਹੈ:

**"ਨਾਗਰ ਜਨਾ ਮੇਰੀ ਜਾਤਿ ਚੰਮਾਰੰ॥"**

(ਅੰਗ 1293)

**"ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥"** (ਅੰਗ 1293)

**ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬਨਾਰਸੀ ਆਸ ਪਾਸਾ॥** (ਅੰਗ 1293)

ਪਰਿਵਾਰਕ ਜ਼ਿੰਮੇਵਾਰੀ ਨਿਭਾਹੁਦਿਆਂ ਆਪ ਬੰਦਗੀ ਵੀ ਕਰਦੇ ਰਹੇ। ਇਸ ਤਰ੍ਹਾਂ ਆਪ ਜੀ ਦਾ ਜੀਵਨ ਕਿਰਤ ਅਤੇ ਕੀਰਤੀ ਦਾ ਸੁਮੇਲ ਬਣ ਗਿਆ ਸੀ। ਆਪ ਜੀ ਨੇ ਸੁਪ੍ਰਸਿੱਧ ਭਗਤ ਰਾਮਾਨੰਦ ਜੀ ਪਾਸੋਂ ਗੁਰੂ ਦੀ ਦੀਖਿਆ ਲਈ ਸੀ। ਭਗਤ ਕਬੀਰ ਜੀ ਆਪ ਜੀ ਦੇ ਸਮਕਾਲੀ ਤੇ ਗੁਰ-ਭਾਈ ਸਨ। ਦੋਵਾਂ ਨੇ ਹੀ ਇਕ-ਦੂਜੇ ਦੀ ਸ਼ੋਭਾ ਵਿੱਚ ਆਪੋ-ਆਪਣੀ ਬਾਣੀ ਵਿੱਚ ਜ਼ਿਕਰ ਕੀਤਾ ਹੈ। ਭਗਤ ਕਬੀਰ ਜੀ ਇੱਕ ਸਲੋਕ ਵਿੱਚ ਆਪ ਜੀ ਬਾਰੇ ਇੰਜ ਲਿਖਦੇ ਹਨ:

**"ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥**

(ਅੰਗ 1377)

ਇਸੇ ਤਰ੍ਹਾਂ ਆਪ ਜੀ ਨੇ ਭਗਤ ਕਬੀਰ ਜੀ ਦੀ ਸ਼ੋਭਾ ਇੰਜ ਕੀਤੀ ਹੈ:

**ਹਰਿ ਕੇ ਨਾਮ ਕਬੀਰ ਉਜਾਗਰ॥**
**ਜਨਮ ਜਨਮ ਕੇ ਕਾਟੇ ਕਾਗਰ॥**

(ਆਸਾ ਅੰਗ 487)

ਪ੍ਰਭੂ ਦਾ ਭਗਤ, ਦਿਆਲੂ ਸੁਭਾਅ ਦਾ ਮਾਲਕ, ਕਿਰਤੀ ਕਾਮਾਂ ਤੇ ਲੋੜਵੰਦਾਂ ਦਾ ਮਦਦਗਾਰ ਭਗਤ ਰਵਿਦਾਸ ਆਮ ਲੋਕਾਂ ਦੇ ਮਨਾਂ ਨੂੰ ਤਾਂ ਪਿਆਰਾ ਲਗਣ ਲੱਗਾ, ਪਰ ਕਟੜਪੰਥੀ ਤੇ ਕਰਮਕਾਂਡੀ ਬ੍ਰਾਹਮਣਾਂ ਨੂੰ ਚੰਗਾ ਨਾ ਲੱਗਾ ਕਿ ਇਕ ਸੂਦਰ ਕਿਸੇ ਨੂੰ ਧਾਰਮਿਕ ਗਿਆਨ ਅਤੇ ਨਾਮ ਜਪਣ ਦਾ ਉਪਦੇਸ਼ ਦੇਵੇ। ਸੋ ਉਹ ਸਮੇਂ-ਸਮੇਂ ਤੇ ਹਾਕਮਾਂ ਪਾਸ ਆਪ ਜੀ ਦੇ ਵਿਰੁੱਧ ਸ਼ਿਕਾਇਤਾਂ ਕਰਦੇ ਰਹਿੰਦੇ ਸਨ। ਪਰ ਆਪ ਜੀ ਪ੍ਰਭੂ ਵਿੱਚ ਪੂਰਨ ਵਿਸ਼ਵਾਸ਼ ਰੱਖਕੇ , ਜਿਥੇ ਆਪ ਸੱਚ ਦੇ ਮਾਰਗ ਉੱਤੇ ਚੱਲਦੇ ਰਹੇ ਉਥੇ ਲੋਕਾਂ ਨੂੰ ਵੀ ਸੱਚੇ ਮਾਰਗ ਦੇ ਪਾਂਧੀ ਬਣਾਉਂਦੇ ਰਹੇ। ਦਿਨੋ ਦਿਨ ਆਪ ਜੀ ਦੀ ਸ਼ੋਭਾ ਜਗਤ ਵਿੱਚ ਵੱਧ ਦੀ ਗਈ। ਆਪ ਜੀ ਦੀ ਸ਼ੋਭਾ ਸੁਣਕੇ ਚਿਤੌੜ ਦੀ ਰਾਣੀ ਝਾਲਾ ਬਾਈ ਆਪ ਜੀ ਦੇ ਦਰਸ਼ਨ ਕਰਨ ਆਈ ਤੇ ਆਪ ਜੀ ਦੀ ਚੇਲੀ ਬਣ ਗਈ। ਇਸ ਤਰ੍ਹਾਂ ਆਪ ਹੋਰ ਵੀ ਉੱਘੇ ਹੋ ਗਏ। ਆਪ ਜੀ ਦੀ ਪ੍ਰਸਿੱਧਤਾ ਬਾਰੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਜ਼ਿਕਰ ਕੀਤਾ ਹੈ:

**"ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਰੇਟਾ॥**
**ਪਾਣਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥** ( ਵਾਰ 10/17)

ਆਪ ਕਿਸੇ ਦੇਵੀ-ਦੇਵਤੇ ਅਤੇ ਅਵਤਾਰ ਆਦਿਕ ਦੇ ਪੁਜਾਰੀ ਨਹੀਂ, ਸਗੋਂ ਪ੍ਰਮਾਤਮਾ ਦੀ ਨਿਰੋਲ ਭਗਤੀ ਕਰਨ ਵਾਲੇ ਸਨ। ਆਪ ਧਰਮ ਦੇ ਨਾਮ ਉੱਤੇ ਕੀਤੇ ਜਾਂਦੇ ਕਰਮ ਕਾਂਡਾਂ ਵਿੱਚ ਵਿਸ਼ਵਾਸ ਨਹੀਂ ਰਖਦੇ ਸਨ ਅਤੇ ਨਾ ਹੀ ਮੂਰਤੀਆਂ ਦੀ ਪੂਜਾ ਕਰਦੇ ਸਨ।

ਪਰ ਗੁਰ ਭਗਤ ਮਾਲਾ ਅਤੇ ਸਿੱਖ ਰਿਲਿਜਨ ਪੁਸਤਕਾਂ ਦੇ ਲਿਖਾਰੀਆਂ ਨੇ ਆਪ ਜੀ ਨੂੰ ਮੂਰਤੀ ਪੂਜਕ, ਕਰਮ-ਕਾਂਡੀ ਅਤੇ ਵਿਹਲੜ ਸਿੱਧ ਕਰਨ ਦਾ ਕੋਝਾ ਯਤਨ ਕੀਤਾ ਹੈ। ਆਪ ਜੀ ਦੀ ਬਾਣੀ ਪੜ੍ਹ/ਵਿਚਾਰਕੇ, ਆਪ ਜੀ ਦੇ ਬਾਰੇ ਪਾਏ ਸਭ ਭੁਲੇਖੇ ਦੂਰ ਹੋ ਜਾਂਦੇ ਹਨ। ਆਪ ਜੀ ਦੇ ਰਚੇ ਚਾਲੀ (40) ਸ਼ਬਦ ਸੋਲਾਂ (16) ਰਾਗਾਂ ਵਿੱਚ ਹਨ, ਜੋ ਗੁਰੂ ਨਾਨਕ ਦੇਵ ਜੀ ਨੇ ਬਨਾਰਸ ਵਿਖੇ ਪ੍ਰਾਪਤ ਕੀਤੇ ਸਨ। ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਗੁਰਮਤਿ ਦੀ

ਸਨ। ਆਪ ਜੀ ਦੀ ਬਾਣੀ ਵਿੱਚ ਸੱਤ ਭਾਸ਼ਾਵਾਂ ਅਰਬੀ, ਫਾਰਸੀ, ਉਰਦੂ, ਸੰਸਕ੍ਰਿਤ, ਹਿੰਦੀ, ਬ੍ਰਿਜ ਅਤੇ ਪੰਜਾਬੀ ਮਿਲਦੀਆਂ ਹਨ। ਆਓ ਭਗਤ ਰਵਿਦਾਸ ਜੀ ਦੀ ਬਾਣੀ ਪੜ੍ਹ/ਵਿਚਾਰਕੇ ਉਨ੍ਹਾਂ ਦੇ ਉਪਦੇਸ਼ਾਂ ਤੋਂ ਜਾਣੂ ਹੋਈਏ:

ਪ੍ਰਮਾਤਮਾ ਇਕ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ। ਉਹ ਅਨੇਕਾਂ ਰੂਪਾਂ ਵਿੱਚ ਸਰਬ-ਵਿਆਪਕ ਹੈ। ਉਹ ਜੀਵਾਂ ਦੇ ਬਹੁਤ ਨੇੜੇ ਹੈ ਅਤੇ ਜਗਤ ਦੀ ਕਾਰ ਉਸ ਦੇ ਹੁਕਮ ਵਿੱਚ ਚੱਲ ਰਹੀ ਹੈ ਪਰ ਸਿਮਰਨ ਕਰਨ ਵਾਲੇ ਹੀ ਇਸ ਭੇਦ ਨੂੰ ਸਮਝਦੇ ਹਨ:

**"ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ॥**

**"ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ॥"** *(ਅੰਗ 1283)*

**"ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ॥**

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥4॥"** *(ਸੋਰਠਿ ਅੰਗ 658)*

ਹਉਮੈ ਕਾਰਨ ਪਾਪਾਂ ਵਿੱਚ ਗ੍ਰਸੇ ਜੀਵ ਪ੍ਰਮਾਤਮਾ ਨੂੰ ਜਗਤ ਨਾਲੋਂ ਵੱਖਰਾ ਸਮਝਦੇ ਹਨ। ਹਉਮੈ ਦਾ ਪਰਦਾ ਹੱਟ ਜਾਣ ਤੇ ਸਾਰੇ ਭਰਮ-ਭੁਲੇਖੇ ਦੂਰ ਹੋ ਜਾਂਦੇ ਹਨ ਅਤੇ ਇਹ ਸਮਝ ਪੈਂਦੀ ਹੈ ਕਿ ਜਿਵੇਂ ਸੋਨਾ ਤੇ ਸੋਨੇ ਦੇ ਬਣੇ ਗਹਿਣਿਆਂ ਵਿੱਚ, ਪਾਣੀ ਅਤੇ ਪਾਣੀ ਦੀਆਂ ਲਹਿਰਾਂ ਵਿੱਚ ਕੋਈ ਅੰਤਰ ਨਹੀਂ ਹੁੰਦਾ ਤਿਵੇਂ ਜੀਵਨ ਆਤਮਾ ਤੇ ਪ੍ਰਮਾਤਮਾ ਵਿੱਚ ਕੋਈ ਭੇਦ ਨਹੀਂ ਹੁੰਦਾ।

***"ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂ ਹੀ ਮੈ ਨਾਹੀ॥***

***ਅਨਲ ਅਗਮ ਜੈਸੇ ਲਹਰਿ ਮਹਿ ਉਦਧਿ ਜਲ ਕੇਵਲ ਜਲ ਮਾਹੀ॥"*** (ਸੋਰਠਿ ਅੰਗ 657)

***"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥***

***ਕਨਕ ਕਟਿਕ ਜਲ ਤਰੰਗ ਜੈਸਾ॥***

*(ਸ੍ਰੀ ਰਾਗ ਅੰਗ 93)*

ਗੁਰੂ ਦਾ ਗਿਆਨ ਸਭ ਤੋਂ ਸ੍ਰੇਸ਼ਟ ਹੈ, ਜਿਸ ਨਾਲ ਅਗਿਆਨਤਾ ਦੂਰ ਹੋ ਜਾਂਦੀ ਹੈ। ਖੋਟੀ ਮੱਤ ਦਾ ਖਾਤਮਾ ਹੋ ਜਾਂਦਾ ਹੈ। ਜਿਵੇਂ ਸੂਰਜ ਦੇ ਚੜ੍ਹਿਆਂ ਹਨੇਰਾ ਦੂਰ ਹੋ ਜਾਂਦਾ ਹੈ, ਜਿਵੇਂ ਪਾਰਸ ਨਾਲ ਛੋਹਿਆਂ ਤਾਂਬਾ ਸੋਨਾ ਬਣ ਜਾਂਦਾ ਹੈ। ਇਸੇ ਤਰ੍ਹਾਂ ਪੂਰਬਲੇ ਭਾਗ ਜਾਗਣ ਤਾਂ ਸਤਿਗੁਰੂ (ਜੋ ਪਾਰਸਾਂ ਤੋਂ ਵਧੀਆ ਪਾਰਸ ਹੈ) ਨਾਲ ਮਿਲਾਪ ਹੋ ਜਾਵੇ ਤਾਂ ਮਨ ਦੇ ਕਰੜੇ ਕਪਾਟ ਖੁੱਲ ਜਾਂਦੇ ਹਨ। ਮਨ ਵਿੱਚ ਪ੍ਰਭੂ ਨਾਲ ਮਿਲਣ ਦੀ ਤਾਂਘ ਪੈਦਾ ਹੋ ਜਾਂਦੀ ਹੈ ਤੇ ਜੀਵ ਅੰਤਰ ਆਤਮੇ ਪ੍ਰਮਾਤਮਾ ਨੂੰ ਮਿਲ ਪੈਂਦਾ ਹੈ।

**"ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥" (ਆਸਾ ਅੰਗ 486)**

**ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥**
**ਪਾਰਸ ਮਾਨੋ ਤਾਬੋ ਛੂਏ ਕਨਕ ਹੋਤ ਨਹੀ ਬਾਰ ॥4॥**

ਪਰਮ ਪਾਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥

**(ਗਉੜੀ ਬੈਰਾਗਣਿ ਅੰਗ 346)**

**ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਨਰਕ ਰੂਪੀ ਜੀਵਨ ਤੋਂ ਛੁਟਕਾਰਾ ਪਾ ਸਕਦਾ ਹੈ:**

**"ਜਨ ਰਵਿਦਾਸ ਰਾਮ ਰੰਗਿ ਰਾਤਾ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥**

**(ਆਸਾ ਅੰਗ 487)**

ਪ੍ਰਮਾਤਮਾ ਹੀ ਜਗਤੁ ਗੁਰੂ ਹੈ। ਗੁਰਮਤਿ ਵਿੱਚ ਸ਼ਬਦ ਨੂੰ ਗੁਰੂ ਮੰਨਿਆ ਜਾਂਦਾ ਹੈ। ਸ਼ਬਦ ਬਾਣੀ ਹੈ ਅਤੇ

**"ਵਾਹੁ ਵਾਹੁ ਬਾਣੀ ਨਿਰੰਕਾਰ ਹੈ।"**

ਸੋ ਸਾਰਿਆਂ ਦਾ ਸਰਬ ਸਾਂਝਾ ਗੁਰੂ ਪ੍ਰਮਾਤਮਾ ਹੀ ਹੈ। ਰਵਿਦਾਸ ਜੀ ਦਾ ਫੁਰਮਾਨ ਹੈ।

**"ਤੁਮ ਕਹੀਅਤ ਹੋ ਜਗਤ ਗੁਰ ਸੁਆਮੀ॥**
**ਹਮ ਕਹੀਅਤ ਕਲਿਜੁਗ ਕੇ ਕਾਮੀ॥**

(ਜੈਤਸਰੀ ਅੰਗ 710)

ਸਤਿਸੰਗਤ ਦੀ ਮਹਾਨਤਾ ਬਾਰੇ ਆਪ ਦੱਸਦੇ ਹਨ ਕਿ ਸਾਧ ਸੰਗਤ ਵਿੱਚ ਮਨ ਉੱਚੀ ਅਵਸਥਾ ਵਿੱਚ ਅੱਪੜ ਜਾਂਦਾ ਹੈ। ਪਰਾਈ ਨਿੰਦਾ, ਅਗਿਆਨਤਾ, ਝੂਠ ਅਤੇ ਵਿਕਾਰਾਂ ਦਾ ਬੋਲ-ਬਾਲਾ ਖਤਮ ਹੋ ਜਾਂਦਾ ਹੈ। ਪ੍ਰਭੂ ਦੀ ਭਗਤੀ ਲਈ ਪਿਆਰ ਪੈਦਾ ਹੋ ਜਾਂਦਾ ਹੈ। ਇਸ ਲਈ ਪ੍ਰਭੂ ਅਗੇ ਅਰਦਾਸ ਕਰਕੇ ਸਤਿਸੰਗਤ ਦਾ ਮਿਲਾਪ ਮੰਗਣਾ ਚਾਹੀਦਾ ਹੈ:

"ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥
ਸਾਧ ਸੰਗਤਿ ਪਾਈ ਪਰਮ ਗਤੇ॥ ਰਹਾਉ॥
ਮੈਲੇ ਕਪਰੇ ਕਹਾ ਲਉ ਧੋਵਉ॥
ਆਵੈਗੀ ਨੀਦ ਕਹਾ ਲਗੁ ਸੋਵਉ॥ (ਮਲਾਰ ਅੰਗ 1293)

ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ।
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥
(ਧਨਾਸਰੀ ਅੰਗ 694)

ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥
(ਆਸਾ ਅੰਗ 486)

ਮਾਇਆ ਦੇ ਮੋਹ ਵਿੱਚ ਫਸਿਆ ਮਨੁੱਖ ਸਦਾ ਹੀ ਖੁਆਰ ਹੁੰਦਾ ਹੈ। ਧਨ-ਪਦਾਰਥਾਂ ਦੀ ਪ੍ਰਾਪਤੀ ਜਿਥੇ ਖੁਸ਼ੀ ਦੇਂਦੀ ਹੈ ਉਥੇ ਮਨੁੱਖ ਦੇ ਹਿਰਦੇ ਵਿੱਚ ਅਹੰਕਾਰ ਵੀ ਪੈਦਾ ਕਰਦੀ ਹੈ। ਜੇ ਮਾਇਆ (ਧਨ-ਪਦਾਰਥ) ਖੁੱਸ ਜਾਵੇ ਤਾਂ ਮਨੁੱਖ ਦੁਖੀ ਵੀ ਹੁੰਦਾ ਹੈ। ਮਾਇਆ ਦੇ ਮੋਹ ਵਿੱਚ ਗਲਤਾਨ ਮਨੁੱਖ ਨੂੰ ਜੀਵਦਿਆਂ ਅਤੇ ਮਰਿਆਂ ਵੀ ਪ੍ਰਭੂ ਦੇ ਚਰਨਾਂ ਵਿੱਚ ਥਾਂ ਨਹੀਂ ਮਿਲਦੀ ਹੈ। ਮਾਇਆ ਵੇੜ੍ਹੇ ਮਨੁੱਖ ਦਾ ਜੀਵਨ ਹਾਸੋਹੀਣਾ ਬਣ ਜਾਂਦਾ ਹੈ। ਮਾਇਆ ਹਥੋਂ ਖੁਆਰ ਹੋਣ ਤੋਂ ਬਚਣ ਦਾ ਵਸੀਲਾ ਕੇਵਲ ਪ੍ਰਮਾਤਮਾ ਨਾਲ ਪਿਆਰ ਪਾਉਣਾ ਹੈ:

ਮਾਟੀ ਕੋ ਪੁਤਰਾ ਕੈਸੇ ਨਚਤ ਹੈ। ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥1॥ ਰਹਾਉ
ਜਬ ਕਛੁ ਪਾਵੈ ਤਬ ਗਰਬੁ ਕਰਤ ਹੈ॥ ਮਾਇਆ ਗਈ ਤਬ ਰੋਵਨੁ ਲਗਤੁ ਹੈ॥1॥
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥ ਬਿਨਸਿ ਗਇਆ ਜਾਇ ਕਹੂੰ ਸਮਾਨਾ॥2॥
ਕਹਿ ਰਵਿਦਾਸ ਬਾਜੀ ਜਗੁ ਭਾਈ॥ ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ॥3॥
(ਆਸਾ ਅੰਗ 487)

ਪ੍ਰਭੂ ਨਾਲ ਪ੍ਰੀਤ ਪਾ ਕੇ ਜਿਥੇ ਮਾਇਆ ਦੇ ਮੋਹ ਦੀ ਫਾਹੀ ਕੱਟੀ ਜਾਂਦੀ ਹੈ, ਉਥੇ ਪ੍ਰਮਾਤਮਾ ਦਾ ਮਿਲਾਪ ਵੀ ਹਾਸਲ ਹੁੰਦਾ ਹੈ। ਪਰ ਪ੍ਰਮਾਤਮਾ ਨਾਲ ਪ੍ਰੀਤ ਐਸੀ ਹੋਣੀ ਚਾਹੀਦੀ ਹੈ ਜਿਵੇਂ ਮੱਛੀ ਦੀ ਪਾਣੀ ਨਾਲ ਹੁੰਦੀ ਹੈ। ਕਿਉਂਕਿ ਮੱਛੀ ਮਰਕੇ ਵੀ ਪਾਣੀ ਨਾਲੋਂ ਪ੍ਰੀਤ ਨਹੀਂ ਤੋੜਦੀ:

"ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥3॥
ਮਾਧਵੇ ਜਾਨਤ ਹਹੁ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ॥1॥ ਰਹਾਉ॥
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥2॥
(ਸੋਰਠਿ ਅੰਗ 658)

ਪ੍ਰਭੂ ਦਾ ਸਿਮਰਨ ਸਾਰੇ ਧਾਰਮਿਕ ਕਰਮ ਕਾਂਡਾਂ ਤੋਂ ਉਤਮ ਹੈ। ਸਿਮਰਨ ਕਰਨ ਨਾਲ ਹੀ ਸਾਰੇ ਸੁੱਖ ਤੇ ਸਾਰੇ ਪਦਾਰਥ ਪ੍ਰਾਪਤ ਹੁੰਦੇ ਹਨ। ਕਿਉਂਕਿ ਪ੍ਰਮਾਤਮਾ ਹੀ ਸਾਰੇ ਸੁੱਖਾਂ ਅਤੇ ਪਦਾਰਥਾਂ ਦਾ ਦਾਤਾ ਹੈ। ਇਸ ਕਰਕੇ ਹੋਰ ਫਜ਼ੂਲ ਦੀਆਂ ਗੱਲਾਂ ਛੱਡਕੇ ਸਦਾ ਹੀ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ:

"ਸੁਖ ਸਾਗਰੁ ਸੁਰ ਤਰ ਚਿੰਤਾ ਮਨਿ ਕਾਮਧੇਨੁ ਬਸਿ ਜਾ ਕੇ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵਨਿਧਿ ਕਰ ਤਲ ਤਾ ਕੇ॥1॥
ਹਰਿ ਹਰਿ ਹਰਿ ਨ ਜਪਹਿ ਰਸਨਾ॥
ਅਵਰ ਸਭ ਤਿਆਗਿ ਬਚਨ ਰਚਨਾ॥ ਰਹਾਉ॥
(ਸੋਰਠਿ ਅੰਗ 658)

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥1॥ ਰਹਾਉ॥
(ਆਸਾ ਅੰਗ 487)

ਪੰਜ ਵਿਕਾਰਾਂ ਅੱਗੇ ਜੀਵ ਬੇਵੱਸ ਹਨ। ਇਹ ਵਿਕਾਰ ਪ੍ਰਮਾਤਮਾ ਨਾਲੋਂ ਵਿੱਥ ਪਾਉਂਦੇ ਹਨ। ਇਨ੍ਹਾਂ ਤੋਂ ਬਚਣ ਲਈ ਪ੍ਰਭੂ ਦੇ ਚਰਨਾਂ ਦਾ ਓਟ ਆਸਰਾ ਲੈਣਾ ਚਾਹੀਦਾ ਹੈ:-

"ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥

**ਇਨ ਪੰਚਨ ਮੇਰੋ ਮਨ ਜੁ ਬਿਗਾਰਿਓ॥**
**ਪਲੁ ਪਲੁ ਹਰਿ ਜੀ ਤੇ ਅੰਤਰ ਪਾਰਿਓ॥2॥**
**ਕਹਿ ਰਵਿਦਾਸ ਕਹਾ ਕੈਸੈ ਕੀਜੈ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥**

(ਜੈਤਸਰੀ ਅੰਗ 790)

ਸਿਮਰਨ ਦੀ ਬਰਕਤ ਨਾਲ ਭਗਤ ਨਾਮਦੇਵ ਜੀ ਅਤੇ ਭਗਤ ਕਬੀਰ ਜੀ ਵਰਗੇ ਜਗਤ ਵਿੱਚ ਉਘੇ ਹੋ ਗਏ । ਅਜਾਮਲ ਤੇ ਪਿੰਗਲਾ ਵਰਗੇ ਨੀਚ ਕਰਮੀ ਪਵਿੱਤਰ ਜੀਵਨ ਵਾਲੇ ਬਣੇ ਅਤੇ ਭਵ-ਸਾਗਰ ਤਰ ਗਏ। ਆਪ ਆਪਣੀ ਮਿਸਾਲ ਦੇ ਕੇ ਦਸਦੇ ਹਨ ਕਿ "ਮੈਨੂੰ ਰਵਿਦਾਸ ਨੂੰ ਸਾਰੇ ਨੀਵੀ ਜਾਤ ਦਾ ਚੁਮਾਰ ਅਤੇ ਮਰੇ ਪਸ਼ੂ ਢੋਣ ਵਾਲਾ ਆਖਦੇ ਸਨ। ਜਦੋਂ ਮੈਂ ਭਗਤੀ ਕੀਤੀ ਤਾਂ ਪੰਡਤ ਝੁੱਕ ਝੁੱਕ ਕੇ ਨਮਸਕਾਰਾਂ ਕਰਨ ਲੱਗ ਪਏ:

**"ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ॥1॥**
**ਨਿਮਤ ਨਾਮਦੇਉ ਦੂਧੁ ਪੀਅਇਆ॥ ਤਉ ਜਗ ਜਨਮ ਸੰਕਟ ਨਹੀਂ ਆਇਆ॥2॥**

(ਆਸਾ ਅੰਗ 487)

**ਅਜਾਮਲੁ ਪਿੰਗਲਾ ਲੁਭਤੁ ਕੁੰਚਰੁ ਗਏ ਹਰਿ ਕੇ ਪਾਸਿ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥**

(ਕੇਦਾਰਾ ਅੰਗ 1124)

**ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥**
**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥**

(ਮਲਾਰ ਅੰਗ 1124)

ਮਨੁੱਖ ਜਨਮ ਬੜਾ ਹੀ ਦੁਲੱਭ ਹੈ ਤੇ ਅਨੇਕਾਂ ਜੂਨਾਂ ਭੋਗਕੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਪਰ ਭਗਤੀ ਵਿਹੂਣਾ ਹੋਣ ਕਰਕੇ ਇਹ ਕਿਸੇ ਵੀ ਕੰਮ ਨਹੀਂ। ਇਸ ਲਈ ਅਪਣੱਤ ਛਡਕੇ ਬੰਦਗੀ ਦੇ ਆਹਰ ਵਿੱਚ ਲਗਕੇ ਇਸ ਅਮੋਲਕ ਮਨੁੱਖਾ ਜਨਮ ਨੂੰ ਸਫਲ ਕਰਨਾ ਚਾਹੀਦਾ ਹੈ। ਮਨੁੱਖਾ ਜਨਮ ਦਾ ਮਨੋਰਥ ਪ੍ਰਭੂ ਨੂੰ ਮਿਲਣਾ ਹੈ। ਸੋ ਹਮੇਸ਼ਾ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ ਇਹ ਜਨਮ ਤੇਰੇ ਲੇਖੇ ਵਿੱਚ ਲਗ ਜਾਏ:

**"ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੇ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ**
**ਬਿਨੁ ਹਰਿ ਭਗਤਿ ਕਹਹੁ ਕਹਿ ਲੇਖੈ॥**

(ਸੋਰਠਿ ਅੰਗ658)

**ਕਰਿ ਬੰਦਿਗੀ ਛਾਡਿ ਮੈ ਮੇਰਾ॥**
**ਹਿਰਦੈ ਨਾਮੁ ਸਮ੍ਹਾਰਿ ਸਵੇਰਾ॥**

(ਸੂਹੀ ਅੰਗ 793-794)

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥**

(ਧਨਾਸਰੀ ਅੰਗ 694)

ਪ੍ਰਭੂ ਦੇ ਸਿਮਰਨ ਨਾਲ ਐਸੀ ਉਚੀ ਆਤਮਿਕ ਅਵਸੱਥਾ ਬਣਦੀ ਹੈ ਮਾਨੋ ਜਿਵੇਂ ਬੇਗਮਪੁਰ ਸ਼ਹਿਰ ਵਿੱਚ ਵਾਸਾ ਹੋ ਜਾਵੇ। ਜਿਥੇ ਕੋਈ ਗਮ, ਡਰ, ਦੁੱਖ, ਚਿੰਤਾ ਤੇ ਘਬਰਾਹਟ ਨਹੀਂ ਹੁੰਦੀ, ਜਿਥੇ ਕੋਈ ਵਿਤਕਰਾ ਨਹੀਂ ਰਹਿੰਦਾ ਸਗੋਂ ਬਰਾਬਤਾ ਉਜਾਗਰ ਹੁੰਦੀ ਹੈ। ਐਸੀ ਉੱਚੀ ਆਤਮਿਕ ਅਵੱਸਥਾ ਵਾਲਾ ਮਨੁੱਖ ਹੀ ਸਤਸੰਗੀ ਅਤੇ ਅਸਲੀ ਮਿੱਤਰ ਹੈ:

**"ਬੇਗਮਪੁਰਾ ਸਹਰ ਕੋ ਨਾਉ॥ ਦੂਖ ਅੰਦੋਹ ਨਹੀ ਤਿਹਿ ਠਾਉ॥**
**ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥**

(ਗਉੜੀ ਅੰਗ 345)

ਜਾਤ ਪਾਤ ਦਾ ਖੰਡਨ ਕਰਦਿਆਂ ਆਪ ਜਾਤ ਅਭਿਮਾਨੀਆਂ ਨੂੰ ਕਰੜੇ ਹਥੀਂ ਲੈਂਦੇ ਹਨ ਕਿ "ਅਸਲੀ ਚੁਮਾਰ ਤਾਂ ਤੁਸੀਂ ਹੋ, ਜੋ ਦਿਨ ਰਾਤ ਸਰੀਰ ਰੂਪੀ ਜੁੱਤੀ ਦੇ ਗੰਢਣ (ਮੋਹ) ਦੇ ਆਹਰ ਵਿੱਚ ਲਗੇ ਰਹਿੰਦੇ ਹੋ। ਮੈਂ ਭਲਾ ਕਿਵੇਂ ਚੁਮਾਰ ਹੋ ਗਿਆ? ਮੈਂ ਤਾਂ ਸਰੀਰ ਰੂਪੀ ਜੁੱਤੀ ਨੂੰ ਗੰਢਣਾ-ਤਰੁਪਣਾ (ਸਰੀਰਕ ਮੋਹ) ਹੀ ਛੱਡ ਦਿੱਤਾ ਹੈ:

**ਚਮਰਨਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥**

ਅਖੌਤੀ ਨੀਵੀ ਜਾਤ ਵਾਲਿਆਂ ਨੂੰ ਓਹ ਧੀਰਜ ਦੇ ਦੇ ਸਮਝਾਉਂਦੇ ਹਨ ਕਿ "ਦੇਖੋ ਨੀਵੀ ਜਾਤ ਦੇ ਸੂਦਰ ਬਾਲਮੀਕ ਨੇ ਬੰਦਗੀ ਕਰਕੇ ਉੱਚ ਪਦਵੀ ਪ੍ਰਾਪਤ ਕਰ ਲਈ ਸੀ। ਤੁਸੀਂ ਵੀ ਪ੍ਰਭੂ ਦੀ ਬੰਦਗੀ ਕਰੋ ਕਿਉਂਕਿ ਪ੍ਰਭੂ ਨੀਵੀ ਜਾਤ ਵਾਲਿਆਂ, ਨਿਮਾਣਿਆਂ ਤੇ ਨਿਤਾਣਿਆਂ ਦੇ ਸਿਰ ਉਤੇ ਸੋਭਾ ਦਾ ਛੱਤਰ ਝਲਾਉਣ ਵਾਲਾ ਹੈ। ਪ੍ਰਭੂ ਦੇ ਦਰ ਉਤੇ ਜਾਤ-ਪਾਤ ਦੀ ਕੋਈ ਪੁੱਛ ਤਾਛ ਨਹੀਂ:

**ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥**

**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥**

(ਕੇਦਾਰਾ ਅੰਗ 1124)

**ਮੇਟੀ ਜਾਤਿ ਹੂਏ ਦਰਬਾਰਿ (ਅੰਗ 875) ਗੋਂਡ**

**ਐਸੀ ਲਾਲ ਤੁਝ ਬਿਨੁ ਕਉਨੁ ਕਰੈ॥**

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥**

(ਅੰਗ 1106)

ਭਗਤ ਰਵਿਦਾਸ ਜੀ ਦੇ "ਸੁਰਸਰੀ ਸਲਲ ਕ੍ਰਿਤ ਬਾਰਨੀ ਰੇ ਸੰਤ ਜਨ ਕਰਤ ਨਹੀ ਪਾਨੰ॥"

ਬਚਨਾਂ ਰਾਹੀਂ ਸ਼ਰਾਬ ਆਦਿਕ ਨਸ਼ਿਆਂ ਤੋਂ ਦੂਰ ਰਹਿਣ ਦੀ ਪ੍ਰੇਰਨਾ ਮਿਲਦੀ ਹੈ। ਆਪ ਜੀ ਨੇ ਲੋਕਾਂ ਨੂੰ ਨਿੰਦਾ ਕਰਨ ਤੋਂ ਵੀ ਵਰਜਿਆ ਹੈ। ਕਿਸੇ ਦੇ ਗੁਣਾਂ ਤੇ ਪਰਦਾ ਪਾ ਕੇ ਬੇਵਜ੍ਹਾ ਬੁਰਾਈ ਕਰਨੀ ਨਿੰਦਾ ਹੈ ਕਿਸੇ ਭਲੇ / ਸੰਤ ਪੁਰਸ਼ ਦੀ ਨਿੰਦਾ ਕਰਨੀ ਤਾਂ ਬਹੁਤ ਹੀ ਮਾੜਾ ਕਰਮ ਹੈ। ਨਿੰਦਕ ਮਨੁੱਖ ਭਾਵੇਂ ਅਨੇਕਾਂ ਧਾਰਮਿਕ ਅਤੇ ਚੰਗੇ ਕੰਮ ਕਰਦਾ ਹੋਵੇ, ਫਿਰ ਵੀ ਉਹ ਦੁਖਾਂ ਰੂਪੀ ਨਰਕ ਵਿੱਚ ਪੈਣ ਤੋਂ ਬੱਚ ਨਹੀਂ ਸਕਦਾ:

**"ਜੇ ਓਹੁ ਅਠਸਠਿ ਤੀਰਥ ਨਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥**

**ਜੇ ਓਹ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥ 1॥**

**ਨਿੰਦਕੁ ਸੋਧਿ ਸਾਧ ਬੀਚਾਰਿਆ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ॥**

**(ਗੋਂਡ, ਅੰਗ 875)**

ਬ੍ਰਾਹਮਣ ਬਾਰੇ ਮਨੂੰ ਸਿਮਰਤੀ ਵਿੱਚ ਲਿਖਿਆ ਹੈ ਕਿ ਜੇਕਰ ਉਹ ਕੁਕਰਮੀ ਵੀ ਹੋਵੇ ਪੂਜਣ ਯੋਗ ਹੈ। ਪਰ ਭਗਤ ਰਵਿਦਾਸ ਜੀ ਦਾ ਵਿਚਾਰ ਇਹ ਹੈ ਕਿ ਜੇ ਕੋਈ ਮਨੁੱਖ ਉੱਚੀ ਬ੍ਰਾਹਮਣ ਕੁਲ ਦਾ ਹੋਵੇ ਪਰ ਜੇ ਉਸ ਦੇ ਹਿਰਦੇ ਵਿੱਚ ਪ੍ਰਮਾਤਮਾ ਦੀ ਭਗਤੀ ਨਹੀਂ ਅਤੇ ਉਸ ਨੂੰ ਪ੍ਰਭੂ ਦੇ ਸੋਹਣੇ ਚਰਨਾਂ ਦੀਆਂ ਗੱਲਾਂ ਚੰਗੀਆਂ ਨਹੀਂ ਲੱਗਦੀਆਂ ਤਾਂ ਉਹ ਚੰਡਾਲ ਵਰਗਾ ਹੈ:

**"ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥**

**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥**

(ਕੇਦਾਰਾ ਅੰਗ 1124)

ਹਰੇਕ ਯੁਗ ਦਾ ਆਪੋ ਆਪਣਾ ਵੱਖੋ-ਵੱਖ ਕਰਮ ਹੀ ਪ੍ਰਧਾਨ ਹੈ, ਇਸ ਵਿਚਾਰ ਨਾਲ ਭਗਤ ਰਵਿਦਾਸ ਜੀ ਸਹਿਮਤ ਨਹੀਂ ਹਨ। ਉਹ ਪੰਡਤਾਂ ਨੂੰ ਪ੍ਰਸ਼ਨ ਕਰਦੇ ਹਨ ਕਿ "ਜੇ ਸਤਯੁਗ ਵਿੱਚ ਦਾਨ, ਤ੍ਰੇਤਾ ਵਿੱਚ ਯੱਗ ਦੁਆਪਰ ਵਿੱਚ ਪੂਜਾ ਤੇ ਕਲਿਯੁਗ ਵਿੱਚ (ਰਾਮ ਅਵਤਾਰ) ਦਾ ਆਸਰਾ ਹੈ ਤਾਂ ਇਨ੍ਹਾਂ ਜੁਗਾਂ ਦੇ ਵੱਡੇ ਕਰਮਾਂ ਧਰਮਾਂ ਨਾਲ ਸੰਸਾਰ ਸਮੁੰਦਰ ਦਾ ਪਾਰਲਾ ਬੰਨਾ ਕਿਵੇਂ ਲੱਭਿਆ ਜਾਵੇ ਗਾ? ਇਹ ਗੱਲ ਮੈਨੂੰ ਕੋਈ ਸਮਝਾ ਨਹੀਂ ਸਕਿਆ। ਭਗਤ ਜੀ ਦਾ ਕਹਿਣ ਤੋਂ ਭਾਵ ਹੈ ਕਿ ਸਾਰਿਆਂ ਯੁੱਗਾਂ ਦਾ ਪ੍ਰਧਾਨ ਕਰਮ ਕੇਵਲ ਪ੍ਰਮਾਤਮਾ ਦਾ ਸਿਮਰਨ ਕਰਨਾ ਹੈ। ਜਿਸ ਦੀ ਬਰਕਤ ਨਾਲ ਸੰਸਾਰ-ਸਮੁੰਦਰ ਨੂੰ ਤਰ ਜਾਈਦਾ ਹੈ:

**"ਸਤਿਜੁਗਿ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾਚਾਰ॥**

**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥ 1॥**

**ਪਾਰੁ ਕੈਸੇ ਪਾਇਬੋ ਰੇ॥ ਮੋ ਸਉ ਕੋਊ ਨ ਕਹੈ ਸਮਝਾਇ॥**

**ਜਾ ਤੇ ਆਵਾਗਵਨ ਬਿਲਾਇ॥ 1॥ ਰਹਾਉ॥**

**ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥**

**ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ॥**

**ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ॥**
**ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ॥**
(ਗਉੜੀ, ਬੈਰਾਗਣਿ ਅੰਗ 346)

ਧਰਮ ਦੇ ਨਾਮ ਦੇ ਕੀਤੇ ਜਾਂਦੇ ਕਰਮ-ਕਾਂਡਾਂ ਬਾਰੇ ਉਨ੍ਹਾਂ ਦੇ ਵਿਚਾਰ ਹਨ ਕਿ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਸਰੀਰ ਤਾਂ ਜ਼ਰੂਰ ਸਾਫ ਹੁੰਦਾ ਹੈ ਪਰ ਮਨ ਵਿਕਾਰਾਂ ਨਾਲ ਮੈਲਾ ਹੀ ਰਹਿੰਦਾ ਹੈ। ਤੀਰਥਾਂ ਦੇ ਇਸ਼ਨਾਨ ਦੀ ਸੁੱਚਮਤਾ ਏਦਾਂ ਹੈ ਜਿਵੇਂ ਹਾਥੀ ਦਾ ਇਸ਼ਨਾਨ

**"ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥**
**ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥**
(ਗਉੜੀ, ਬੈਰਾਗਣਿ ਅੰਗ 346)

ਦੇਵੀ-ਦੇਵਤਿਆਂ ਦੀ ਪੂਜਾ ਦਾ ਖੰਡਨ ਕਰਦਿਆਂ ਆਪ ਸਮਝਾਉਂਦੇ ਹਨ ਕਿ ਪ੍ਰਭੂ ਅਗੇ ਤਨ-ਮਨ ਅਰਪਣ ਕਰਨਾ ਹੀ ਪ੍ਰਭੂ ਦੀ ਅਸਲੀ ਪੂਜਾ ਅਤੇ ਜਿੰਦਗੀ ਦਾ ਸਹੀ ਰਸਤਾ ਹੈ। ਇਹ ਦੇਵੀ-ਦੇਵਤੇ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ:

**ਦੂਧੁ ਤ ਬਛਰੈ ਥਨਹੁ ਬਿਟਾਰਿਓ॥**
**ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥1॥**

**ਤਨੁ ਮਨੁ ਅਰਪਉ ਪੂਜ ਚਰਾਵਉ॥**
**ਗੁਰਪਰਸਾਦਿ ਨਿਰੰਜਨੁ ਪਾਵਉ॥**

**ਪੂਜਾ ਅਰਚਾ ਆਹਿ ਨ ਤੋਰੀ॥**
**ਕਹਿ ਰਵਿਦਾਸ ਕਵਨ ਗਤਿ ਮੋਰੀ॥**
(ਗੂਜਰੀ ਅੰਗ 525)

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥**
(ਧਨਾਸਰੀ ਅੰਗ 694)

**ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ**
**ਤਾਸ ਸਮ ਤੁਲਿ ਨਹੀ ਆਨ ਕੋਊ॥**
(ਮਲਾਰ ਅੰਗ 1293)

**ਜਹ ਜਹ ਜਾਉ ਤਹਾ ਤੇਰੀ ਸੇਵਾ॥**
**ਤੁਮ ਸੋ ਠਾਕੁਰੁ ਅਉਰੁ ਨ ਦੇਵਾ॥**
(ਸੋਰਠਿ ਅੰਗ 659)

ਸੋ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਪੜ੍ਹ/ਵਿਚਾਰ ਕੇ ਇਹ ਸਪੱਸ਼ਟ ਹੁੰਦਾ ਹੈ ਕਿ ਆਪ ਨਾ ਤਾਂ ਮੂਰਤੀ ਪੂਜਕ, ਨਾ ਹੀ ਅਵਤਾਰਾਂ ਦੇ ਉਪਾਸਕ ਅਤੇ ਨਾ ਹੀ ਕਰਮ-ਕਾਂਡੀ ਸਨ। ਉਹ ਤਾਂ ਕੇਵਲ ਪ੍ਰਮਾਤਮਾ ਦੇ ਭਗਤ ਸਨ। ਉਨ੍ਹਾਂ ਦੀ ਪ੍ਰਵਾਨ ਚੜ੍ਹੀ ਪ੍ਰੇਮ ਭਗਤੀ ਨੂੰ ਗੁਰਬਾਣੀ ਵਿੱਚ ਇੰਜ ਸਲਾਹਿਆ ਹੈ:

**"ਰਵਿਦਾਸੁ ਚੁਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ"**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥**
(ਸੂਹਿ ਅੰਗ 733)

**"ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥**
**ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥**
(ਆਸਾ ਮ: 5 ਅੰਗ 487)

ਆਪਣੇ ਮਿਸ਼ਨ ਦੇ ਪ੍ਰਚਾਰ ਲਈ ਆਪ ਜੀ ਨੇ ਚਿਤੌੜ, ਪ੍ਰਾਗ, ਹਰਿਦੁਆਰ, ਗਾਗਰੋਨਗੜ, ਦਿੱਲੀ, ਦੁਆਰਕਾ ਪੁਰੀ, ਮਥਰਾ, ਪੁਸ਼ਕਰ, ਬਿੰਦ੍ਰਾਵਨ, ਭਰਤਪੁਰ, ਜੈਪੁਰ, ਜੋਧਪੁਰ, ਉਦੈਪੁਰ, ਮਾਡੋਗਰ ਤੋਂ ਇਲਾਵਾ ਮਹਾਰਾਸ਼ਟਰ, ਗੁਜਰਾਤ, ਤਾਮਿਲਨਾਡੂ ਅਤੇ ਪੰਜਾਬ ਵਿਖੇ ਪ੍ਰਚਾਰਕ ਦੌਰੇ ਕੀਤੇ।

ਆਪ ਸੰਮਤ 1584 (13 ਅਪ੍ਰੈਲ 1528 ਈਸਵੀ) ਨੂੰ ਕਾਸ਼ੀ ਵਿਖੇ ਤਕਰੀਬਨ 151 ਸਾਲ ਦੀ ਉਮਰ ਭੋਗਕੇ ਪ੍ਰਮਾਤਮਾ ਵਿੱਚ ਲੀਨ ਹੋ ਗਏ।

***76963-57646***

---- 0 ----

# ਮੁਕਤਸਰ ਦਾ ਯੁੱਧ ਜਾਂ ਮਾਘੀ ਦਾ ਤੀਰਥ ਇਸ਼ਨਾਨ?

*ਅਵਤਾਰ ਸਿੰਘ ਮਿਸ਼ਨਰੀ*

ਮੁਕਤਾ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਅਜ਼ਾਦ, ਨਿਰਬੰਧ, ਬੰਧਨ ਰਹਿਤ, ਭੇਦ ਅਤੇ ਭਰਮ ਦੀ ਗਠ ਜਿਸ ਦੇ ਦਿਲ ਵਿੱਚ ਨਹੀਂ, ਜੋ ਸਦਾ ਮੁਕਤੀਦਾਤੇ ਵਾਹਿਗੁਰੂ ਦਾ ਸਿਮਰਨ ਕਰਦਾ ਹੈ ਉਹ ਮੁਕਤਾ ਹੈ-ਜਿਹ ਘਟਿ ਸਿਮਰਨ ਰਾਮ ਕੋ ਸੋ ਨਰ ਮੁਕਤਾ ਜਾਨੁ ਭਾ. ਕਾਨ੍ਹ ਸਿੰਘ ਨਾਭਾ ਜੀ ਲਿਖਦੇ ਹਨ ਕਿ ਗੁਰਮਤਿ ਅਨੁਸਾਰ ਮੁਕਤੀ ਹੈ ਕਿ ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਦੇ ਤੱਤ ਦੇ ਅਭਿਆਸ ਦੇ ਸਾਧਨ ਨੂੰ ਜਾਣ ਕੇ ਸਿਰਜਣਹਾਰ ਨਾਲ ਲਿਵ ਦਾ ਜੋੜਨਾ, ਹਉਮੈ ਤਿਆਗ ਕੇ ਪਰਉਪਕਾਰ ਕਰਨਾ ਅੰਤਸ਼ਕਰਣ (ਹਿਰਦੇ) ਨੂੰ ਅਵਿਦਿਆ ਅਤੇ ਭਰਮਜਾਲ ਤੋਂ, ਸਰੀਰ ਨੂੰ ਅਪਵਿੱਤਰਤਾ (ਮੰਦੀਆਂ ਵਾਸ਼ਨਾਂ) ਤੋਂ ਪਾਕ ਰੱਖਣਾ ਭਾਵ ਨਾਮ, ਦਾਨ, ਇਸ਼ਨਾਨ ਦਾ ਸੇਵਨ ਕਰਨਾ-ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ (੧੨੭੬) ਕਹੁ ਨਾਨਕ ਗੁਰਿ ਖੋਲੇ ਕਪਾਟ॥ ਮੁਕਤੁ ਭਏ ਬਿਨਸੇ ਭ੍ਰਮਥਾਟ ਘਰ-ਪਰਵਾਰ ਗ੍ਰਿਹਸਤ ਵਿੱਚ ਰਹਿੰਦਿਆਂ ਹੀ ਦੁਨੀਆਂ ਦੀ ਮੋਹ ਮਾਇਆ, ਵਹਿਮ-ਭਰਮ, ਕਰਮ-ਕਾਂਡ, ਸਗਨ-ਅਪਸਗਨ, ਛੂਆ-ਛਾਤ, ਜਾਤ-ਪਾਤ ਅਤੇ ਦੇਸ਼-ਕਾਲ ਆਦਿ ਦੇ ਬੰਧਨਾਂ ਤੋਂ ਮੁਕਤ ਹੋਣਾ ਹੈ-ਹਸੰਦਿਆਂ ਖੇਲੰਦਿਆਂ ਪਹਿਨੰਦਿਆਂ ਖਾਵੰਦਿਆਂ ਵਿਚੇ ਹੋਵੇ ਮੁਕਤਿ ।

ਮੁਕਤਸਰ ਦਾ ਜੰਗ-ਜੰਗ ਫ਼ਾਰਸੀ ਦਾ ਲਫਜ਼ ਹੈ ਜਿਸ ਦਾ ਅਰਥ ਹੈ ਯੁੱਧ ਲੜਾਈ।ਆਮ ਤੌਰ ਤੇ ਜੰਗਾਂ ਜ਼ਰ-ਜ਼ੋਰੂ-ਜ਼ਮੀਨ ਖਾਤਿਰ ਹਨ ਪਰ ਗੁਰੂ ਜੀ ਨੂੰ ਜ਼ੋਰ ਤੇ ਜ਼ੁਲਮ ਦੇ ਖਿਲਾਫ ਲੜਾਈਆਂ ਲੜਨੀਆਂ ਪਈਆਂ।ਹਰ ਪਾਸਿਉਂ ਲਤਾੜੇ ਹੋਏ ਲੋਕਾਂ ਨੂੰ ਸਵੈਮਾਨਤਾ ਭਾਵ ਸਿਰ ਉਚਾ ਕਰਕੇ ਤੁਰਨ-ਫਿਰਨ ਦੀ ਅਜ਼ਾਦੀ ਆਦਿ ਲਈ ਧਰਮ ਜੁੱਧ ਕੀਤੇ । ਦਸ਼ਮੇਸ਼ ਜੀ ਨੇ-ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ (ਜ਼ਫ਼ਰਨਾਮਾਂ) ਭਾਵ ਜਦ ਅਮਨ-ਅਮਾਨ, ਸੁਖ-ਸ਼ਾਂਤੀ, ਆਪਸੀ ਗਲ-ਬਾਤ ਦੇ ਸਾਰੇ ਹੀਲੇ-ਚਾਰੇ ਖਤਮ ਹੋ ਜਾਣ ਵਿਰੋਧੀ ਹੇਰਾ-ਫੇਰੀਆਂ ਤੇ ਉੱਤਰ ਆਵੇ ਤਾਂ ਫਿਰ ਤਲਵਾਰ ਪਕੜਨੀ ਜਾਇਜ਼ ਹੈ। ਲਾਲਾ ਦੌਲਤ ਰਾਇ ਵੀ ਲਿਖਦੇ ਹਨ ਕਿ ਗੁਰੂ ਜੀ ਨੇ ਹਿੰਦੂ ਪਹਾੜੀ ਰਾਜਿਆਂ ਅਤੇ ਮੁਗਲਾਂ ਦੀ ਕੋਈ ਥਾਂ ਨਹੀਂ ਮੱਲੀ ਅਤੇ ਨਾਂ ਹੀ ਵਿਰੋਧੀਆਂ ਤੇ ਕੋਈ ਵਧੀਕੀ ਕੀਤੀ ਬਲਕਿ ਉਹ ਤਾਂ ਮਾਰਸ਼ਲ ਸਪਿਰਟ ਪੈਦਾ ਕਰਨ ਵਿੱਚ ਲੱਗੇ ਹੋਏ ਸਨ ਇਸ ਲਈ ਉਨ੍ਹਾਂ ਨੂੰ ਤੰਗ ਪਰੇਸ਼ਾਨ ਕੀਤਾ ਗਿਆ ਤਾਂ ਉਨ੍ਹਾਂ ਮਜ਼ਬੂਰਨ ਤਲਵਾਰ ਪਕੜੀ।ਗੌਰ ਤਲਬ ਹੈ ਕਿ ਜਦ ਮਕਾਰੀ,ਵਿਕਾਰੀ ਤੇ ਹੰਕਾਰੀ ਮੁਗਲਾਂ ਤੇ ਪਹਾੜੀ ਰਾਜਿਆਂ ਨੇ ਗੁਰੂ ਜੀ ਦਾ ਸੰਤ-ਸਿਪਾਹੀ ਰਵੱਈਆ ਫੌਜੀ ਟਰੇਨਿੰਗ ਆਦਿਕ ਚੜ੍ਹਦੀ ਕਲਾ ਵਿੱਚ ਜਾਂਦਾ ਵੇਖਿਆ, ਜਿਨ੍ਹਾਂ ਗਰੀਬ ਲੋਕਾਂ ਨੂੰ ਹਕੂਮਤ ਅਤੇ ਕੱਟੜਪੰਥੀ ਧਾਰਮਿਕ ਆਗੂਆਂ ਨੇ ਦਬਾਇਆ ਹੋਇਆ ਸੀ ਜਿਹੜੇ ਇੱਥੋਂ ਤੱਕ ਡਰੇ ਹੋਏ ਸਨ ਕਿ-ਕੰਮ ਹਮਾਰਾ ਤੋਲਣ ਤੱਕੜੀ।ਨੰਗੀ ਕਰਦ ਕਦੇ ਨਹੀਂ ਪਕੜੀ।ਚਿੜੀ ਉੱਡੇ ਤਉ ਹਮ ਡਰ ਜਾਂਇ।ਦੁਸ਼ਮਣ ਸੇ ਕੈਸੇ ਲੜ ਪਾਏ ਉਹ ਲੋਕ ਜ਼ੁਲਮ-ਜ਼ਬਰ ਦੇ ਵਿਰੁੱਧ ਉੱਠ ਖੜੇ ਹੋਏ ਤਾਂ ਮੁਗਲੀਆ ਹਕੂਮਤ ਤੇ ਪਹਾੜੀ ਰਾਜਿਆਂ ਗੁਰੂ ਜੀ ਨੂੰ ਅਨੰਦਪੁਰ ਛੱਡ ਜਾਣ ਲਈ ਅਤੇ ਹਕੂਮਤ ਦੇ ਅੰਡਰ ਚੱਲਣ ਲਈ ਕਹਿ ਦਿੱਤਾ ਤਾਂ ਗੁਰੂ ਜੀ ਨੇ ਇਨ੍ਹਾਂ ਨੂੰ ਮੂੰਹ ਤੋੜਵਾਂ ਜਵਾਬ ਦਿੱਤਾ ਕਿ ਅਸੀਂ ਕਿਸੇ ਦੀ ਚੱਪਾ ਵੀ ਭੋਇੰ ਨਹੀਂ ਮੱਲੀ ਹੋਈ ਅਨੰਦਪੁਰ ਸਾਡਾ ਜ਼ਰ ਖਰੀਦ ਹੈ ਅਸੀਂ ਅਮਨ ਪਸੰਦ ਸ਼ਹਿਰੀ ਹਾਂ ਅਤੇ ਅਕਾਲ ਪੁਰਖ ਦੇ ਅਧੀਨ ਹਾਂ ਜਿਸ ਦੇ ਅਧੀਨ ਸਮਸਤ ਜਗਤ ਹੈ।ਪਹਿਲਾਂ ਕਿਸੇ ਤੇ ਵਾਰ ਕਰਦੇ ਨਹੀਂ ਪਰ ਜਦ ਦੁਸ਼ਮਣ ਹੋਛੇ ਹਥਿਆਰਾਂ ਤੇ ਉੱਤਰ ਆਵੇ ਤਾਂ ਅਸੀਂ ਸਵੈਮਾਨ ਲਈ ਜ਼ਾਲਮਾਂ ਦਾ ਮੂੰਹ ਭੰਨ ਸਕਦੇ ਹਾਂ, ਜਿਸ ਮੂੰਹ ਨੂੰ ਗਰੀਬਾਂ ਤੇ ਮਜ਼ਲੂਮਾਂ ਦਾ ਖੂਨ ਚੂਸਣ ਦੀ ਆਦਿਤ ਪੈ ਚੁੱਕੀ ਹੈ। ਅਸੀਂ ਉਸ ਰਹਿਬਰ ਬਾਬਾ ਨਾਨਕ ਦੇ ਵਾਰਿਸ ਹਾਂ ਜਿਸ ਨੇ ਬਲੰਦ ਬਾਂਗ ਕਿਹਾ ਸੀ-ਰਾਜੇ ਸ਼ੀਹ ਮਕਦਮ ਕੁੱਤੇ

।ਜ਼ਾਇ ਜਗਾਇਨ ਬੈਠੇ ਸੁਤੇ ।ਬਾਬਰ ਨੂੰ ਜ਼ਾਬਰ ਕਹਿਣ ਵਾਲੇ ਗੁਰੂ ਦੇ ਅਨੁਯਾਈ ਹਾਂ।

ਜਦ ਜ਼ਾਲਮ ਹਕੂਮਤ ਬਾਜ ਨਾ ਆਈ ਤਾਂ ਪਹਿਲਾਂ ਭੰਗਾਣੀ ਦਾ ਜੁੱਧ ਹੋਇਆ ਜਿਸ ਵਿੱਚ ਵੈਰੀ ਦਾ ਭਾਰੀ ਨੁਕਸਾਨ ਹੋਇਆ। ਗੁਰਸਿੱਖਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ ਇਵੇਂ ਇੱਕਾ-ਦੁੱਕਾ ਨਦੌਣ, ਗੁਲੇਰ ਦੇ ਜੰਗਾਂ ਬਾਦ ਅਨੰਦਪੁਰ ਦੀਆਂ ਤਿੰਨ ਲੜਾਈਆਂ ਹੋਈਆਂ ਵੈਰੀਆਂ ਨੂੰ ਹਰ ਲੜਾਈ ਵਿੱਚ ਮੂੰਹ ਦੀ ਖਾਣੀ ਪਈ।ਆਖਿਰ ਹਕੂਮਤ ਨੇ ਪਹਾੜੀ ਰਾਜਿਆਂ ਦੀਆਂ ਝੂਠੀਆਂ ਚੁਗਲੀਆਂ ਅਤੇ ਸ਼ਾਹੀ ਫੌਜਾਂ ਦੇ ਵਕਾਰ ਨੂੰ ਦੇਖ ਗੁਰੂ ਨੂੰ ਪਕੜਨ ਵਾਸਤੇ ਅਨੰਦਪੁਰ ਨੂੰ ਦੂਰ-ਦੂਰ ਤੱਕ ਘੇਰਾ ਪਾ ਲਿਆ, ਜੋ ਸੱਤ ਮਹੀਨੇ ਤੱਕ ਜਾਰੀ ਰਿਹਾ। ਜਦ ਫੇਰ ਵੀ ਕੋਈ ਕਾਮਯਾਬੀ ਪ੍ਰਾਪਤ ਨਾਂ ਹੋਈ ਤਾਂ ਬਹਰੋਂ ਰਸਤ-ਪਾਣੀ ਦੇ ਰਸਤੇ ਬੰਦ ਕਰ ਦਿੱਤੇ। ਪਰ ਸਿੰਘ ਫਿਰ ਵੀ ਸ਼ੇਰ-ਝੱਪਟ ਦੁਆਰਾ ਰਾਸ਼ਨ-ਪਾਣੀ ਲੈ ਜਾਂਦੇ ਰਹੇ ਤਾਂ ਮੁਗਲ ਸੈਨਾ ਤੇ ਪਹਾੜੀ ਰਾਜਿਆਂ ਆਪਣੀ ਜਾਨ ਖਲਾਸੀ ਦੀ ਖਾਤਿਰ ਕੁਰਾਨ ਤੇ ਗਊ ਦੀਆਂ ਕਸਮਾਂ ਖਾ, ਵਾਸਤੇ ਪਾ ਗੁਰੂ ਜੀ ਨੂੰ ਕਹਿ ਦਿੱਤਾ ਅਤੇ ਔਰੰਗਜ਼ੇਬ ਤੋਂ ਵੀ ਸ਼ਾਹੀ ਫੁਰਮਾਨ ਜਾਰੀ ਕਰਵਾ ਲਿਆ ਕਿ ਇੱਕ ਵਾਰ ਤੁਸੀਂ ਅਨੰਦਪੁਰ ਖਾਲੀ ਕਰ ਦਿਉ, ਅਸੀਂ ਤੁਹਾਨੂੰ ਕੁੱਝ ਨਹੀਂ ਕਹਾਂਗੇ, ਸਾਡੀ ਇਜ਼ਤ ਔਰੰਗਜ਼ੇਬ ਦੇ ਦਰਬਾਰ ਬਚ ਜਾਵੇਗੀ। ਜਦ ਇਹ ਪਰਵਾਨਾ ਆਇਆ ਤਾਂ ਗੁਰੂ ਜੀ ਨੇ ਸਿੰਘਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਵੈਰੀ ਬੜਾ ਮਕਾਰ ਹੈ, ਸ਼ਾਮ, ਦਾਮ, ਦੰਡ, ਭੇਦ ਦੀ ਨੀਤੀ ਵਰਤ ਕੇ ਨੁਕਸਾਨ ਕਰਨਾ ਚਾਹੁੰਦਾ ਹੈ।ਇਸ ਲਈ ਇਸ ਤੇ ਵਿਸ਼ਵਾਸ਼ ਕਰਨਾ ਖਤਰੇ ਤੋਂ ਖਾਲੀ ਨਹੀਂ। ਪਰ ਲੰਬੇ ਅਰਸੇ ਤੋਂ ਰਸਤ ਪਾਣੀ ਮੁੱਕ ਜਾਣ, ਸਿੰਘ-ਸਿੰਘਣੀਆਂ ਤੇ ਜੰਗੀ ਜਨਵਰਾਂ ਦੇ ਬੀਮਾਰ ਤੇ ਕਮਜ਼ੋਰ ਹੋ ਜਾਣ ਕਰਕੇ ਕੁਝ ਸਮੇ ਲਈ ਸਿੰਘਾਂ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਕਿਤੇ ਨਿਵੇਕਲੀ ਥਾਂ ਤੇ ਹੋਰ ਮਜ਼ਬੂਤ ਹੋ ਕੇ ਦੁਸ਼ਮਣ ਦਾ ਮੁਕਾਬਲਾ ਕੀਤਾ ਜਾਵੇ। ਪਰ ਗੁਰੂ ਜੀ ਨਾਂ ਮੰਨੇ ਤੇ ਫਿਰ ਕਿਹਾ ਇਨ੍ਹਾਂ ਬੇਈਮਾਨਾਂ ਦਾ ਕੋਈ ਭਰੋਸਾ ਨਹੀ ਕਰਨਾ। ਵੈਰੀਆਂ ਦਾ ਇਮਾਨ ਪਰਖਣ ਲਈ ਗੁਰੂ ਜੀ ਨੇ ਸਿੰਘਾਂ ਨੂੰ ਕਿਹਾ ਕਿ ਕੁਝ ਫਟੇ ਪੁਰਾਣੇ ਕਪੜੇ ਤੇ ਟੁੱਟੇ ਭੱਜੇ ਛਿੱਤਰਾਂ ਆਦਿ ਦੀਆਂ ਪੰਡਾਂ ਬੰਨ੍ਹ ਕੇ, ਖੱਚਰਾਂ ਆਦਿ ਤੇ ਲੱਧ ਕੇ ਬਾਹਰ ਭੇਜ ਦਿੱਤੀਆਂ ਜਾਣ। ਜਦ ਐਸਾ ਕੀਤਾ ਗਿਆ, ਤਾਂ ਵੈਰੀ ਸਭ ਕਸਮਾਂ ਛਿੱਕੇ ਟੰਗ, ਪਿਛੇ ਟੁੱਟ ਪਿਆ। ਜਦ ਟੁੱਟੇ ਛਿੱਤਰ ਤੇ ਫਟੇ ਕਪੜੇ ਹੀ ਹੱਥ ਲੱਗੇ ਤਾਂ ਨਮੋਸ਼ੀ ਦੀ ਹਾਲਤ ਵਿੱਚ ਪਿਛੇ ਮੁੜ ਗਿਆ। ਉਧਰ ਗੁਰੂ ਜੀ ਨੇ ਸਿੰਘਾਂ ਨੂੰ ਕੁਝ ਸਮਾਂ ਹੋਰ ਸਬਰ ਨਾਲ ਜ਼ਬਰ ਦਾ ਟਾਕਰਾ ਕਰਨ ਲਈ ਕਿਹਾ ਅਖ਼ੀਰ ਜਦ ਸਿੰਘ, ਜੰਗੀ ਜਾਨਵਰ ਭੁੱਖ, ਬੀਮਾਰੀ ਅਤੇ ਕਮਜੋਰੀ ਨਾਲ ਨਿਢਾਲ ਹੋ ਮਰਨ ਲੱਗੇ, ਤਾਂ ਐਸੇ ਹਲਾਤਾਂ ਵਿੱਚ ਸਿੰਘਾਂ ਦੀ ਬੇਨਤੀ ਮੰਨ, ਕੁਰਾਨ ਤੇ ਗਊ ਦੀਆਂ ਕਸਮਾਂ ਦਾ ਵਾਸਤਾ ਪੈਂਦਾ ਦੇਖ ਅਤੇ ਔਰੰਗਜ਼ੇਬ ਦੇ ਇਹ ਕਹਿਣ ਤੇ ਕਿ ਇੱਕ ਵਾਰ ਤੁਸੀਂ ਅਨੰਦਪੁਰ ਖਾਲੀ ਕਰ ਦਿਓ, ਸਾਡਾ ਸ਼ਾਹੀ ਵਿਕਾਰ ਵੀ ਬਣਿਆ ਰਹੇ ਅਤੇ ਤੁਹਾਡੀ ਵਾ ਵੱਲ ਵੀ ਕੋਈ ਨਹੀਂ ਦੇਖੇਗਾ। ਭਾਵੇਂ ਗੁਰੂ ਜੀ ਔਰੰਗੇ ਤੇ ਪਹਾੜੀਆਂ ਦੀ ਬਦਨੀਤੀ ਜਾਣਦੇ ਸਨ ਪਰ ਅਨੰਦਪੁਰ ਦੀ ਅੰਦਰਲੀ ਹਾਲਤ ਬਹੁਤ ਹੀ ਪਤਲੀ ਪੈ ਜਾਣ ਕਰਕੇ ੬-੭ ਪੋਹ ਦੀ ਰਾਤ ਨੂੰ ਦਸੰਬਰ ਦੇ ਪਹਿਲੇ ਹਫਤੇ ਅਨੰਦਪੁਰ ਨੂੰ ਸਦਾ ਲਈ ਛੱਡ ਕੀਰਤਪੁਰ ਵੱਲ ਚੱਲ ਪਏ। ਪਰ ਵੇਖੋ ਗੁਰੂ ਸੂਰਮੇ ਦਾ ਦਿਲ ਵੈਰੀ ਦਲ ੧ ਲੱਖ ਦੀ ਗਿਣਤੀ ਵਿੱਚ, ਇੱਕ ਸਾਧਾਰਣ ਜ਼ਿਹੇ ਨਗਰ ਚਮਕੌਰ ਗੜ੍ਹੀ ਤੇ ਚੜ੍ਹ ਆਇਆ ਸੀ ਜਿਸ ਵਿੱਚ ਕੁਝ ਗਿਣਤੀ ਦੇ ਹੀ ਸਿੰਘ ਸਨ। ਇਸ ਲੰਬੇ ਘੇਰੇ ਵਿੱਚ ਵੀ ਗੁਰੂ ਸੂਰਮੇ ਨੇ ਦਿਲ ਨਹੀਂ ਛੱਡਿਆ, ਵੈਰੀ ਅੱਗੇ ਹੱਥਿਆਰ ਨਹੀਂ ਸੁੱਟੇ, ਬੜੀ ਵਿਉਂਤਬੰਦੀ ਨਾਲ ਵੈਰੀ ਦਲ ਨੂੰ ਭਜਥੂ ਪਾਈ ਰੱਖਿਆ।

ਸਰਸਾ ਤੇ ਪਿਆ ਪਰਵਾਰ ਵਿਛੋੜਾ-ਅਜੇ ਗੁਰੂ ਜੀ ਸਿੰਘਾਂ ਸਮੇਤ ਕੀਰਤਪੁਰ ਹੀ ਲੰਘੇ ਸਨ ਕਿ ਦਿਨ ਦੇ ਚੜ੍ਹਦੇ ਸਾਰ ਹੀ ਕਹਿਲੂਰੀਏ ਅਜਮੇਰ ਚੰਦ ਤੇ ਸਰਹੰਦ ਦੇ ਨਾਜ਼ਮ ਵਜੀਰ ਖਾਂ ਨੇ ਆਪਣੀਆਂ ਸ਼ਾਹੀ ਫੌਜਾਂ ਲੈ ਹੱਲਾ ਕਰ ਦਿੱਤਾ। ਹੋਰ ਫੌਜੀ ਤੇ ਮੁਲਖੱਈਆ ਅਨੰਦਪੁਰ ਸਾਹਿਬ ਨੂੰ ਲੁੱਟਣ ਜਾ ਪਏ। ਇਧਰ ਜਦ ਵੈਰੀ ਸਾਰੀਆਂ ਕਸਮਾਂ ਤੋੜ ਆ ਗਲ ਪਿਆਂ ਤਾ ਸਰਸਾ ਕਿਨਾਰੇ ਸਿੰਘਾਂ ਨੇ ਭੁੱਖੇ ਸ਼ੇਰਾਂ ਵਾਂਗ ਵੈਰੀ ਦੇ ਚੰਗੇ ਆਹੂ ਲਾਹੇ ਜਿਥੇ ਵੈਰੀ ਦਲ ਦਾ ਭਾਰੀ ਨੁਕਸਾਨ ਹੋਇਆ ਉਥੇ ਗੁਰੂ ਜੀ ਦੇ ਕੁਝ ਜਾਨੋਂ ਪਿਆਰੇ ਸਿੰਘ ਵੀ ਭਾ. ਉਦੇ ਸਿੰਘ ਦੀ ਅਗਵਾਈ ਚੋਂ ਸ਼ਹੀਦ ਹੋ

ਗਏ। ਨਿਰਭਉ ਤੇ ਨਿਰਵੈਰ ਗੁਰੂ ਨੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸਿੰਘਾਂ ਨਾਲ ਰਲ ਕੇ ਕੀਤਾ ਅਤੇ ਅਰਦਾਸਾ ਸੋਧ ਕੇ ਸਰਸਾ ਨਦੀ ਪਾਰ ਕਰਨ ਲਈ ਠਿੱਲ ਪਏ। ਬਰਸਾਤ ਕਾਰਨ ਇਸ ਬਰਸਾਤੀ ਨਦੀ ਦਾ ਵੇਗ ਬਹੁਤ ਤਿੱਖਾ ਸੀ ਸਾਰੇ ਸਿੰਘਾਂ ਕੋਲ ਘੋੜੇ ਵੀ ਨਹੀਂ ਸਨ ਅਤੇ ਹੜ ਅੱਗੇ ਘੋੜਿਆਂ ਦੀ ਵੀ ਪੇਸ਼ ਨਹੀਂ ਸੀ ਜਾ ਰਹੀ।ਇਵੇਂ ਬਹੁਤੇ ਸਿੰਘ ਸਿੰਘਣੀਆਂ ਹੜ ਵਿੱਚ ਰੁੜ੍ਹ ਗਏ। ਕੇਵਲ ਮਾਤਾ ਗੁਜਰੀ ਨਾਲ ਛੋਟੇ ਸਾਹਿਬਜ਼ਾਦੇ, ਗੁਰੂ ਜੀ ਦੇ ਮਹਿਲਾਂ ਨਾਲ ਭਾਈ ਮਨੀ ਸਿੰਘ, ਗੁਰੂ ਜੀ ਨਾਲ ਵੱਡੇ ਸਾਹਿਬਜ਼ਾਦੇ ਅਤੇ ਬਾਕੀ ਬਚੇ ਸਿੰਘ, ਸਰਸਾ ਪਾਰ ਕਰ ਰੋਪੜ ਵੱਲ ਚੱਲ ਪਏ ਪਰ ਵੈਰੀ ਸ਼ੂਕਦੀ ਸਰਸਾ ਵਿੱਚ ਵੜਨੋਂ ਡਰਦਾ ਰਿਹਾ।ਏਨੇ ਨੂੰ ਗੁਰੂ ਜੀ ਬਹੁਤ ਦੂਰ ਚਲੇ ਗਏ, ਉਧਰ ਜਿਹੜੇ ਸਿੰਘ ਸਰਸਾ ਵਿੱਚ ਰੁੜ੍ਹ ਗਏ ਤੇ ਕਿਤੇ ਦੂਰ ਲਹਿੰਦੇ ਪਾਸੇ ਰੁੜਦੇ ਹੋਏ ਕੁਝ ਕੰਢੇ ਜਾ ਲਗੇ ਪਰ ਪੋਹ ਦੀ ਸਰਦੀ, ਲੰਬੇ ਸਮੇ ਦੀ ਭੁੱਖ, ਕਮਜੋਰੀ, ਸਰਸਾ ਦੇ ਬਰਫਾਨੀ ਤੇ ਤੂਫਾਨੀ ਪਾਣੀ ਨੇ ਉਨ੍ਹਾਂ ਦਾ ਬੁਰਾ ਹਾਲ ਕਰ ਦਿੱਤਾ। ਉਹ ਨਿਢਾਲ ਹੋਏ ਵੈਰੀ ਦੇ ਹੱਥ ਆਉਣ ਨਾਲੋਂ ਜਿਧਰ ਵੀ ਉਨ੍ਹਾਂ ਨੂੰ ਰਾਹ ਮਿਲਿਆ ਚਲੇ ਗਏ। ਇਧਰ ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਤੇ 40 ਕੁ ਸਿੰਘਾਂ ਨਾਲ ਭਾਈ ਬੁੱਧੀ ਚੰਦ ਦੀ ਕੱਚੀ ਹਵੇਲੀ ਵਿੱਚ ਜਾ ਮੁਕਾਮ ਕੀਤਾ ਤਾਂ ਏਨੇ ਨੂੰ ਵੈਰੀ ਦਲ ਦੀ ਤਾਜਾ ਦਮ ਫੌਜ ਗੋਲੀ ਸਿਕੇ ਬਰੂਦ ਤੇ ਅਧੁਨਿਕ ਹਥਿਆਰਾਂ ਨਾਲ ਲੈਸ ਹੋ ਮਾਰੋ-ਮਾਰ ਕਰਦੀ ਹੋਈ ਕੱਚੀ ਗੜ੍ਹੀ ਦੇ ਦੁਆਲੇ ਇੱਕਠੀ ਹੋ ਗਈ, ਇਸ ਵਿੱਚ ਸੂਬਾ ਸਰਹੰਦ, ਸੂਬਾ ਲਾਹੌਰ ਅਤੇ ਸੂਬਾ ਕਸ਼ਮੀਰ, ਦਿੱਲੀ ਤੋਂ ਸ਼ਾਹੀ ਫੌਜਾਂ ਅਤੇ ਪਹਾੜੀ ਰਾਜੇ, ਲੁਟੇਰੇ ਗੁਜਰ ਤੇ ਰੰਗੜ ਆਦਿਕ ਮੁਲਖਈਆ ਵੀ ਸ਼ਾਮਲ ਹੋ ਗਿਆ।ਇਤਿਹਾਸਕਾਰ ਲਿਖਦਾ ਹੈ ਕਿ 10 ਲੱਖ ਫੌਜ ਨੇ ਗੜੀ ਨੂੰ ਘੇਰਾ ਪਾ ਲਿਆ ਔਰੰਗੇ ਦਾ ਹੁਕਮ ਸੀ ਕਿ ਗੁਰੂ ਨੂੰ ਜਿੰਦਾ ਗ੍ਰਿਫਤਾਰ ਕਰਨਾ ਹੈ ਜਾਂ ਸਿਰ ਵੱਢ ਕੇ ਲਿਆਉਣਾ ਹੈ ਪਰ "ਪਾਪੀ ਔਰੰਗਾ ਕੀ ਜਾਣੇ ਮੌਜਾਂ ਦੇ ਮਾਹੀ ਸਰਕਾਰ ਦੀਆਂ ਗੁੱਝੀਆਂ ਰਮਜ਼ਾਂ ਨੂੰ" ਮਹਾਂਨ ਜਰਨੈਲ ਸੂਰਮੇ ਨੇ ਸਿੰਘਾਂ ਦੇ ਛੋਟੇ-ਛੋਟੇ ਜਥੇ ਬਣਾ ਕੇ, ਭੂਤਰੇ ਹੋਏ ਵੈਰੀ ਨਾਲ ਦੋ ਹੱਥ ਕਰਨ ਦੀ ਤਿਆਰੀ ਕੀਤੀ। ਉਸ ਦਿਨ ਪੋਹ ਦੀ ਰਾਤ ਸੀ, ਵੈਰੀ ਨੇ ਧਾਵਾ ਬੋਲ ਦਿੱਤਾ ਤਾਂ ਸਿੰਘ ਵੀ ਬਾਜਾਂ ਵਾਂਗ ਵੈਰੀ ਤੇ ਝਪਟ ਪਏ, ਲੱਖਾਂ ਦੀ ਕਟਾ-ਵੱਢ ਕਰਦੇ ਹੋਏ ਸ਼ਹੀਦੀ ਜ਼ਾਮ ਪੀਂਦੇ ਹੋਏ ਵੈਰੀਆਂ ਦੇ ਸੁਪਨੇ ਚਕਨਾ ਚੂਰ ਕਰ ਗਏ। ਜਿਨ੍ਹਾਂ ਵਿੱਚ ਗੁਰੂ ਜੀ ਦੇ ਵੱਡੇ ਦੋ ਪੁੱਤਰ ਤੇ ਪੰਜਾਂ ਪਿਆਰਿਆਂ ਚੋਂ ਦੋ ਪਿਆਰੇ ਵੀ ਸ਼ਹੀਦੀ ਪਾ ਗਏ। ਬਾਕੀ ਗੜ੍ਹੀ ਅੰਦਰ ਸਿਰਫ ੧੧ ਸਿੰਘ ਬਚੇ-ਭਾਈ ਦਇਆ ਸਿੰਘ ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ, ਸੰਤ ਸਿੰਘ, ਰਾਮ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ, ਜਿਉਣ ਸਿੰਘ, ਕਾਠਾ ਸਿੰਘ।

ਵੈਰੀਆਂ ਨੇ ਵੀ ਅੰਦਾਜਾ ਲਾਇਆ ਕਿ ਹੁਣ ਥੋੜੇ ਹੀ ਸਿੰਘ ਗੁਰੂ ਸਮੇਤ ਬਚੇ ਹਨ। ਰਾਤ ਨੂੰ ਤਾਂ ਲੜਾਈ ਦੀ ਲੋੜ ਨਹੀਂ ਸਵੇਰੇ ਹੱਥੋ-ਹੱਥ ਗੁਰੂ ਗੋਬਿੰਦ ਸਿੰਘ ਸਮੇਤ ਸਿੰਘਾਂ ਨੂੰ ਜਿਉਂਦੇ ਫੜ ਲਵਾਂਗੇ, ਇਉਂ ਜਰਨੈਲਾਂ ਨੂੰ ਬੇਫਿਕਰੀ ਹੋ ਗਈ ਹੁਣ ਗੁਰੂ ਜੀ ਨੇ ਖੁਦ ਮੈਦਾਨੇ ਜੰਗ ਵਿੱਚ ਵੈਰੀ ਦਾ ਮੁਕਾਬਲਾ ਕਰਕੇ ਸ਼ਹੀਦ ਹੋਣ ਦੀ ਤਮੰਨਾ ਕੀਤੀ ਪਰ ਸਿੰਘਾਂ ਪਰਵਾਨ ਨਾਂ ਕੀਤਾ ਤੇ ਕਿਹਾ ਕਿ ਤੁਹਾਡੇ ਸਾਫ ਬਚ ਕੇ ਨਿਕਲ ਜਾਣ ਨਾਲ ਇੱਕ ਤਾਂ ਵੈਰੀਆਂ ਦੇ ਦਿਲ ਟੁੱਟਣਗੇ ਤੇ ਦੂਜਾ ਆਪ ਜੀ ਅਨੇਕਾਂ ਸਿੰਘ ਹੋਰ ਪੈਦਾ ਕਰ ਸਕਦੇ ਹੋ। ਇਉਂ ਸਿੰਘਾਂ ਨੇ ਪੰਜਾਂ ਦੇ ਰੂਪ ਵਿੱਚ ਗੁਰੂ ਜੀ ਨੂੰ ਗੜ੍ਹੀ ਚੋਂ ਚਲੇ ਜਾਣ ਦਾ ਹੁਕਮ ਦੇ ਦਿੱਤਾ। ਗੁਰੂ ਜੀ ਹੁਕਮ ਮੰਨ ਤਿਆਰ ਹੋ ਗਏ ਪਰ ਸਿੰਘ ਗੁਰੂ ਜੀ ਨੂੰ ਇਕੱਲਾ ਵੀ ਨਹੀ ਜਾਣ ਦੇਣਾ ਚਾਹੁੰਦੇ ਸਨ। ਸੋ ਪੰਜਾਂ ਚੋਂ ਭਾਈ ਦਇਆ ਸਿੰਘ, ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨੂੰ ਨਾਲ ਜਾਣ ਲਈ ਤਿਆਰ ਕੀਤਾ ਗਿਆ। ਗੁਰੂ ਜੀ ਸਾਫ ਬਚ ਕੇ ਤਾਂ ਹੀ ਜਾ ਸਕਦੇ ਸਨ ਕਿ ਜੇ ਗੜ੍ਹੀ ਚੋਂ ਰੁੱਕ-੨ ਗੋਲੀ ਚਲਦੀ ਰਹੇ, ਜੈਕਾਰੇ ਛੁੱਟਦੇ ਤੇ ਧੌਸੇ ਵਜਦੇ ਰਹਿਣ। ਬਾਕੀ ਸਿੰਘਾਂ ਚੋਂ ਭਾਈ ਸੰਗਤ ਸਿੰਘ ਜੀ ਦੀ ਸ਼ਕਲ-ਸੂਰਤ ਗੁਰੂ ਜੀ ਨਾਲ ਮਿਲਦੀ ਸੀ, ਵੈਰੀ ਨੂੰ ਭੁਲੇਖਾ ਪਾਉਣ ਲਈ ਗੁਰੂ ਜੀ ਨੇ ਆਪਣਾ ਬਾਣਾ ਤੇ ਕਲਗੀ ਤੋੜਾ ਭਾਈ ਸੰਗਤ ਸਿੰਘ ਜੀ ਦੇ ਸੀਸ ਸਜਾ, ਗੜ੍ਹੀ ਦੇ ਚਹੌ ਪਾਸਿਓਂ ਭਾਈ ਦਇਆ ਸਿੰਘ, ਧਰਮ ਸਿੰਘ ਤੇ ਭਾਈ ਮਾਨ ਸਿੰਘ ਸਮੇਤ ਤਾੜੀਆਂ ਵਜਾਉਂਦੇ ਤੇ ਇਹ ਨਾਹਰਾ ਲਾਉਂਦੇ ਹੋਏ ਕਿ "ਪੀਰੇ ਹਿੰਦ ਮੇ ਰਵੱਦ" ਭਾਵ ਹਿੰਦ ਦਾ ਪੀਰ ਗੁਰੂ ਜਾ ਰਿਹਾ ਹੈ ਜਦ ਨਸ਼ੇ ਚ ਘੂਕ ਸੁੱਤੇ ਵੈਰੀਆਂ ਨੇ ਇਹ ਨਾਹਰਾ ਸੁਣਿਆ ਤਾਂ ਉਬੜਵਾਹੇ ਉੱਠ, ਹਨੇਰੇ ਵਿੱਚ ਹੀ ਤਲਵਾਰਾਂ ਚਲਾਉਂਦੇ, ਅਲੀ-ਐਲੀ

ਕਰਕੇ ਟੁੱਟ ਪਏ ਅਤੇ ਆਪਸ ਵਿੱਚ ਹੀ ਕਟਾ-ਵੱਢ ਕਰੀ ਗਏ ਕਿਉਂਕਿ ਨਸ਼ੇ ਵਿੱਚ ਮਤਿ ਮਾਂਰੀ ਜਾਂਦੀ ਹੈ ਗੁਰ ਫੁਰਮਾਨ ਹੈ-*ਜਿਤੁ ਪੀਤੇ ਮਤਿ ਦੂਰਿ ਹੋਇ ਬਰਲ ਪਵੈ ਵਿਚਿ ਆਇ॥ ਆਪਨਾ ਪਰਾਇਆ ਨਾ ਪਛਾਨਹੀ ਖਸਮੋ ਧਕੇ ਖਾਇ॥* ਉਧਰ ਗੁਰੂ ਜੀ ਸਿੰਘਾਂ ਨੂੰ ਦੱਸੀ ਤਾਰੇ ਦੀ ਸੇਧ ਮੁਤਾਬਿਕ ਨੰਗੇ ਪੈਰੀਂ ਝਾੜੀਆਂ ਤੇ ਕੰਡਿਆਂ ਚੋਂ ਲੰਘਦੇ ਹੋਏ ਮਾਛੀਵਾੜੇ ਦੇ ਜੰਗਲ ਵਿੱਚ ਜਾ ਪਹੁੰਚੇ, ਏਨੇ ਨੂੰ ਭਾਈ ਦਇਆ ਸਿੰਘ, ਧਰਮ ਸਿੰਘ ਤੇ ਭਾਈ ਮਾਨ ਸਿੰਘ ਵੀ ਪਹੁੰਚ ਗਏ। ਉਨ੍ਹਾਂ ਗੁਰੂ ਜੀ ਦੇ ਪੈਰਾਂ ਚੋਂ ਕੰਢੇ ਕੱਢੇ ਤੇ ਮੁੱਠੀ ਚਾਪੀ ਕੀਤੀ।

ਉਧਰ ਵੈਰੀ ਨੇ ਦਿਨ ਚੜ੍ਹਦੇ ਸਾਰ ਹੀ ਗੜ੍ਹੀ ਤੇ ਧਾਵਾ ਬੋਲ ਦਿੱਤਾ ਤਾਂ ਗੜ੍ਹੀ ਵਿਚਲੇ ਸਿੰਘ ਵੀ ਤਲਵਾਰਾਂ ਸੂਤ ਕੇ ਬਾਹਰ ਆ ਗਏ ਅਤੇ ਲੜਦੇ ਹੋਏ ਸ਼ਹੀਦੀਆਂ ਪਾ ਗਏ, ਜਿਉਂਦੇ ਜੀ ਵੈਰੀ ਦੇ ਹੱਥ ਨਾ ਆਏ ਵੈਰੀ ਭਾਈ ਸੰਗਤ ਸਿੰਘ ਜੀ ਨੂੰ ਗੁਰੂ ਗੋਬਿੰਦ ਸਮਝ ਖੁਸ਼ੀਆਂ ਮਨਾਉਂਣ ਲਗੇ ਉਧਰ ਭਾਈ ਪੰਜਾਬਾ ਤੇ ਗੁਲਾਬਾ ਜੋ ਉੱਘੇ ਮਸੰਦ ਸਨ ਗੁਰੂ ਜੀ ਨੂੰ ਆਪਨੇ ਘਰ ਲੈ ਗਏ। ਭਾਈ ਨਬੀ ਖਾਂ ਤੇ ਗਨੀ ਖਾਂ ਵੀ ਜੋ ਮਾਛੀਵਾੜੇ ਦੇ ਰਹਿਣ ਵਾਲੇ ਅਤੇ ਘੋੜਿਆਂ ਦੇ ਵਪਾਰੀ ਸਨ ਨੂੰ ਜਦ ਪਤਾ ਲੱਗਾ ਤਾਂ, ਗੁਰੂ ਦੀ ਪਿਆਰ ਖਿੱਚ ਸਦਕਾ ਆ ਮਿਲੇ ਅਤੇ ਕਾਫੀ ਦਿਨ ਗੁਰੂ ਜੀ ਇਥੇ ਰਹੇ। ਆਖਿਰ ਨੀਤੀ ਵਰਤਦੇ ਗੁਰੂ ਜੀ ਉੱਚ ਦੇ ਪੀਰ ਬਣ ਇੱਕ ਪਲੰਘ ਤੇ ਬੈਠ ਭਾਈ ਨਬੀ ਖਾਂ, ਗਨੀ ਖਾਂ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨਾਲ ਮਾਛੀਵਾੜੇ ਤੋਂ ਚੱਲ ਪਏ ਤੇ ਭਾਈ ਦਇਆ ਸਿੰਘ ਮੋਰ ਦੀ ਚੌਰ ਕਰਦੇ ਗਏ ਰਸਤੇ ਵਿੱਚ ਸੂਬੇ ਦੇ ਸੂਹੀਏ ਮਿਲੇ, ਪੁਛਿਆ ਇਹ ਕੌਣ ਹਨ? ਪੰਜ ਪਿਆਰਿਆਂ ਕਿਹਾ ਸਾਡੇ ਪੀਰ ਹਨ ਤਾਂ ਸੂਹੀਆਂ ਦਾ ਸ਼ੱਕ ਦੂਰ ਹੋ ਗਿਆ। ਵੈਸੇ ਵੀ ਭਾਈ ਨਬੀ ਖਾਂ ਤੇ ਗਨੀ ਖਾਂ ਦਾ ਉੱਘੇ ਵਪਾਰੀ ਹੋਣ ਕਰਕੇ, ਲੋਕ ਬੜਾ ਮਾਨ ਤਾਨ ਕਰਦੇ ਸਨ ਇਉਂ ਗੁਰੂ ਜੀ ਕਈ ਪਿੰਡਾਂ ਚੋਂ ਲੰਘਦੇ ਹੋਏ ਆਲਮਗੀਰ ਪਹੁੰਚੇ। ਇਥੇ ਭਾਈ ਮਨੀ ਸਿੰਘ ਦਾ ਵੱਡਾ ਭਾਈ ਨਿਗਾਹੀਆ ਸਿੰਘ ਆਪਣੇ ਪੁੱਤਰ ਸਮੇਤ ਮਿਲਿਆ ਦੋਵੇਂ ਪਿਉ-ਪੁੱਤਰ ਵੀ ਘੋੜਿਆਂ ਦੇ ਵਪਾਰੀ ਸਨ ਨੇ ਸਤਿਗੁਰਾਂ ਨੂੰ ਇੱਕ ਵਧੀਆ ਘੋੜਾ ਭੇਟ ਕੀਤਾ ਗੁਰੂ ਜੀ ਹੁਣ ਘੋੜ ਸਵਾਰ ਹੋ ਗਏ ਅਤੇ ਭਾਈ ਨਬੀ ਖਾਂ ਤੇ ਭਾਈ ਗਨੀ ਖਾਂ ਨੂੰ ਵਡਮੁਲੀ ਸੇਵਾ ਲਈ, ਇੱਕ ਯਾਦਗਾਰ ਪੱਤਰ ਦੇ, ਬੜੇ ਸਤਕਾਰ ਨਾਲ ਵਿਦਾ ਕੀਤਾ ਹੁਣ ਗੁਰੂ ਜੀ ਪਿੰਡ ਹੇਹਰੀਂ ਪਹੁੰਚ ਗਏ, ਇਥੇ ਮਹੰਤ ਕ੍ਰਿਪਾਲ ਦਾਸ ਦਾ ਡੇਰਾ ਸੀ ਜਿਸ ਨੇ ਭੰਗਾਣੀ ਦੇ ਯੁੱਧ ਵਿੱਚ, ਆਪਣੇ ਕੁਤਕੇ ਨਾਲ ਵੈਰੀਆਂ ਦੇ ਸਿਰ ਫੇਹੇ ਸਨ, ਦੇ ਚੇਲੇ ਨੇ ਬੜੀ ਆਓ ਭਗਤ ਕੀਤੀ ਪਰ ਜਦ ਪਤਾ ਲੱਗਾ, ਕਿ ਹਕੂਮਤ ਬਾਗੀ ਗੁਰੂ ਨੂੰ ਪਨਾਹ ਦੇਣ ਵਾਲਿਆਂ ਨੂੰ ਭਾਰੀ ਸਜਾਵਾਂ ਦੇ ਰਹੀ ਹੈ ਤਾਂ ਉਸਨੇ ਗੁਰੂ ਜੀ ਨੂੰ ਜਲਦੀ ਵਿਦਾ ਕਰ ਦਿੱਤਾ। ਇਸ ਤੋਂ ਮੀਲ ਅੱਗੇ ਸੀਲੋਆਣੀ ਪਹੁੰਚੇ, ਉੱਥੇ ਰਾਇ ਕੋਟ ਦਾ ਚੌਧਰੀ ਰਾਇ ਕੱਲਾ ਆਇਆ ਹੋਇਆ ਸੀ ਉਸ ਨੇ ਪੀਰ ਸਮਝ ਆਦਰ ਮਾਨ ਕੀਤਾ ਪਰ ਜਦ ਉਸ ਨੂੰ ਮੁਗਲ ਹਕੂਮਤ ਦੀ ਬਦਨੀਤ ਤੇ ਜ਼ੁਲਮਾਂ ਦਾ ਪਤਾ ਲੱਗਾ ਤਾਂ ਬੜਾ ਅਫਸੋਸ ਕੀਤਾ ਅਤੇ ਲੋੜੀਂਦੀ ਸੇਵਾ ਲਈ ਆਪਣੇ-ਆਪ ਨੂੰ ਪੇਸ਼ ਕੀਤਾ ਇਥੋਂ ਹੀ ਰਾਇ ਕੱਲੇ ਨੇ ਇੱਕ ਚੌਧਰੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲੈਣ ਲਈ ਭੇਜਿਆ, ਜਿਸ ਦਾ ਨਾਂ "ਮਾਹੀ" ਸੀ। ਇਥੋਂ ਸਰਹੰਦ ੨੦ ਕੁ ਮੀਲ ਤੇ ਹੈ। ਮਾਹੀ ਅਗਲੇ ਦਿਨ ਹੀ ਸਾਹਿਬਜ਼ਾਦਿਆਂ ਦੀ ਖਬਰ ਲੈ ਆਇਆ ਕਿ ਕਿ ਲੂਣ ਹਰਾਮੀ ਗੰਗੂ ਬਾਮਣ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਮੁੱਖਬਰੀ ਕਰਕੇ ਫੜਾਇਆ ਤੇ ਫਿਰ ਪਾਪੀ ਤੇ ਕੌਮ ਧਰੋਹੀ ਸੁੱਚਾ ਨੰਦ ਦੇ ਇਹ ਕਹਿਣ ਤੇ ਕਿ ਇਹ ਸਪੋਲੀਏ ਨੇ ਸੱਪ ਦੇ ਬੱਚੇ ਮਾਰ ਦੇਣੇ ਹੀ ਮੁਨਸਬ ਹਨ ਪਰ ਕਾਜੀ ਨੇ ਕਿਹਾ, ਜਨਾਬ ਕੁਰਾਨਿ ਪਾਕ ਮਸੂਮਾਂ ਤੇ ਜੁਲਮ ਦੀ ਇਜ਼ਾਜਤ ਨਹੀਂ ਦਿੰਦਾ, ਮਲੇਰ ਕੋਟਲੇ ਦੇ ਨਵਾਬ ਸ਼ੇਰ ਖਾ ਵੀ ਹਾਅ ਦਾ ਨਾਹਰਾ ਮਾਰਦਾ ਸੂਬੇ ਦੀ ਕਚਿਹਰੀ ਚੋਂ ਵਾਕ ਆਊਟ ਕਰ ਗਿਆ ਤਾਂ ਸੂਬੇ ਨੇ ਸ਼ਾਹੀ ਕਾਜ਼ੀ ਤੋਂ ਫਤਵਾ ਲੈ, ਮਸੂਮ ਜਿੰਦਾਂ ਨੂੰ ਬੜੀ ਬੇ ਦਰਦੀ ਨਾਲ ਦੀਵਾਰ ਵਿੱਚ ਚਿਣਾ ਦਿੱਤਾ ਅਤੇ ਮਾਤਾ ਗੁਜਰੀ ਜੀ ਨੂੰ ਵੀ ਠੰਡੇ ਬੁਰਜ ਵਿੱਚ ਸ਼ਹੀਦ ਕਰ ਦਿੱਤਾ। ਜਿਸ ਬੁਰਜ ਦਾ ਨਾਮੋਂ ਨਿਸ਼ਾਨ ਅੱਜ ਦੇ ਕਾਰ ਸੇਵਾ ਵਾਲੇ ਸਾਧਾਂ ਨੇ ਮਿਟਾ ਦਿੱਤਾ ਹੈ।

ਇਹ ਸੁਣ ਗੁਰੂ ਜੀ ਬੋਲੇ ਜਦੋਂ ਕੋਈ ਜ਼ਾਬਰ ਹਕੂਮਤ ਇਤਨੀ ਗਿਰਾਵਟ ਤੱਕ ਆ ਜਾਵੇ ਤਾਂ ਉਸ ਦਾ ਅੰਤ ਨੇੜੇ ਹੁੰਦਾ ਹੈ ਤੇ ਗੁਰੂ ਜੀ ਨੇ ਤੀਰ ਦੀ ਨੋਕ ਨਾਲ, ਕਾਹੀ ਦਾ

ਬੂਟਾ ਜੜ੍ਹੋਂ ਪੁੱਟਦਿਆਂ ਕਿਹਾ ਕਿ ਹੁਣ ਜ਼ਾਲਮ ਮੁਗਲ ਹਕੂਮਤ ਦੀਆਂ ਜੜ੍ਹਾਂ ਪੁੱਟੀਆਂ ਗਈਆਂ! ਚੌਧਰੀ ਰਾਇ ਕੱਲੇ ਨੇ ਵਿਦਾਇਗੀ ਸਮੇਂ ਵਧੀਆ ਘੋੜੇ ਤੇ ਸ਼ਸਤਰ ਭੇਟ ਕੀਤੇ। ਗੁਰੂ ਜੀ ਨੇ ਪਿਆਰ ਭਰੀ ਯਾਦਗਰ ਵਜੋਂ ਗਾਤਰੇ ਦੀ ਕ੍ਰਿਪਾਨ ਭਾਈ ਰਾਏ ਕੱਲੇ ਨੂੰ ਦਿੱਤੀ।ਅੱਗੇ ਸਤਿਗੁਰੂ ਜੀ ਦੀਨੇ ਪਹੁੰਚ ਗਏ, ਇੱਥੇ ਰਾਏ ਜੋਧ ਦੇ ਪੋਤਰੇ ਚੌਧਰੀ ਲਖਮੀਰ-ਸ਼ਮੀਰ ਤੇ ਤਖਤ ਮੱਲ ਬੇਨਤੀ ਕਰਕੇ ਘਰ ਲੈ ਗਏ। ਇਥੇ ਹੀ ਭਾਈ ਰੂਪ ਚੰਦ ਦੇ ਪੋਤਰੇ ਧਰਮ ਸਿੰਘ ਤੇ ਪਰਮ ਸਿੰਘ ਵੀ ਹਾਜ਼ਰ ਹੋਏ। ਜਿਉਂ-੨ ਮਾਲਵੇ ਦੇ ਪਿੰਡਾਂ ਵਿੱਚ ਖਬਰ ਖਿਲਰਦੀ ਗਈ ਅਤੇ ਹਜਾਰਾਂ ਸਿੰਘ ਦਰਸ਼ਨਾਂ ਨੂੰ ਆਉਣ ਲੱਗ ਪਏ। ਉਧਰ ਚਮਕੌਰ ਦੀ ਗੜ੍ਹੀ ਦੁਆਲੇ ਇਕੱਠਾ ਹੋਇਆ ਵੈਰੀ ਤੇ ਮੁਲਖਈਆ ਇਹ ਖਬਰ ਸੁਣ ਕੇ ਚਾਲੇ ਪਾ ਗਿਆ ਸੀ ਕਿ ਗੁਰੂ ਜੀ ਗੜ੍ਹੀ ਵਿੱਚ ਮਾਰੇ ਗਏ ਹਨ ਤੇ ਕੋਈ ਉਥੇ ਜਿੰਦਾ ਨਹੀਂ ਬਚਿਆ,ਇਹ ਖਬਰ ਅੱਗੇ ਮੁਲਖਈਏ ਨੇ ਸਭ ਪਾਸੇ ਫੈਲਾ ਦਿੱਤੀ ਸੀ। ਗੁਰੂ ਜੀ ਦੀਨੇ ਤੱਕ ਅਜੇ ਪੀਰ ਦੇ ਲਿਬਾਸ ਵਿੱਚ ਹੀ ਸਨ ਵਿਰਲਿਆਂ ਨੂੰ ਹੀ ਅਸਲੀਅਤ ਦਾ ਪਤਾ ਸੀ,ਇਥੋਂ ਹੀ ਗੁਰੂ ਜੀ ਨੇ ਜ਼ਾਲਮ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫਰਨਾਮਾ (ਫਤਿਹ ਦੀ ਚਿੱਠੀ) ਲਿਖਿਆ ਜਿਸ ਵਿੱਚ ਹਿੰਦੂ ਪਹਾੜੀ ਰਾਜਿਆਂ ਤੇ ਔਰੰਗਜ਼ੇਬ ਦੇ ਜਰਨੈਲਾਂ ਦੀਆਂ ਸਾਰੀਆਂ ਕਾਲੀਆਂ ਕਰਤੂਤਾਂ ਦਾ ਜ਼ਿਕਰ ਕੀਤਾ। ਔਰੰਗਜ਼ੇਬ ਨੂੰ ਜਣਾਇਓ ਕਿ ਤੇਰੀ ਤੇ ਤੇਰੇ ਹਾਕਮਾਂ ਦੀ ਇਹ ਨੀਚਤਾ ਤੇਰੀ ਹਕੂਮਤ ਦੀ ਬੇੜੀ ਹੁਣ ਖਾਰੇ ਸਮੁੰਦਰ ਵਿੱਚ ਡੋਬ ਕੇ ਹੀ ਰਹੇਗੀ। ਇਹ ਚਿੱਠੀ ਭਾਈ ਦਇਆ ਸਿੰਘ ਸਮੇਤ ਚਾਰ ਸਿੰਘਾਂ ਨੂੰ ਦੇ, ਔਰੰਗੇ ਪਾਸ ਪਹੁੰਚਾਈ।

ਇਧਰ ਸੂਬੇ ਸਰਹੰਦ ਨੂੰ ਜਦ ਇਹ ਖਬਰ ਮਿਲੀ ਤਾਂ ਉਸ ਦੀ ਛਾਤੀ ਤੇ ਸੱਪ ਲੇਟ ਗਿਆ। ਉਧਰੋਂ ਔਰੰਗਜ਼ੇਬ ਦੀਆਂ ਝਿੜਕਾਂ ਨੇ, ਗੁਰੂ ਜੀ ਵਿਰੁੱਧ ਹੋਰ ਈਰਖਾ-ਵੈਰ ਦੇ ਭਾਂਬੜ ਮਚਾ ਦਿੱਤੇ। ਸੂਬੇ ਨੇ ਚੌਧਰੀ ਲਖਮੀਰ ਨੂੰ ਬੜੀ ਤਾੜਨਾ ਭਰੀ ਚਿੱਠੀ ਲਿਖੀ ਕਿ ਮੁਗਲ ਹਕੂਮਤ ਦੇ ਬਾਗੀ ਗੁਰੂ ਨੂੰ ਮੇਰੇ ਹਵਾਲੇ ਕਰੋ, ਨਹੀਂ ਤਾਂ ਤੁਹਾਡਾ ਵੀ ਓਹੀ ਹਾਲ ਹੋਵੇਗਾ, ਜੋ ਗੁਰੂ ਦਾ ਹੋਇਆ ਹੈ। ਅੱਗੋਂ ਚੌਧਰੀ ਲਖਮੀਰ ਨੇ ਬੜੇ ਠਰੰਮੇ ਨਾਲ ਉੱਤਰ ਭੇਜਿਆ, ਜਿਵੇਂ ਤੁਸੀਂ ਆਪਣੇ ਪੀਰਾਂ ਦੀ ਖਿਦਮਤ ਕਰਦੇ ਹੋ, ਤਿਵੇਂ ਅਸੀਂ ਵੀ ਆਪਣੇ ਦਿਲ ਦੇ ਪਾਤਸ਼ਾਹ ਗੁਰੂ ਦੀ ਸੇਵਾ ਕਰ ਰਹੇ ਹਾਂ ਜਿਸ ਨੇ ਕਦੇ ਕਿਸੇ ਗੁਆਂਢੀ ਤੇ ਹਮਲਾ ਕਰਕੇ ਚੱਪਾ ਜ਼ਮੀਨ ਨਹੀਂ ਸਾਂਭੀ। ਦੂਜਿਆਂ ਦੀ ਖਾਤਿਰ ਦੁੱਖ ਸਹਾਰਨੇ, ਗੁਰੂ ਵਾਂਗ ਕੁਰਬਾਨੀ ਕਿਸੇ ਭਾਗਾਂ ਵਾਲੇ ਨੂੰ ਹੀ ਨਸੀਬ ਹੁੰਦੀ ਹੈ। ਇਉਂ ਚੌਧਰੀ ਲਖਮੀਰ ਨੇ ਵੀ ਇੱਕ ਆਦਮੀ ਚਿੱਠੀ ਦੇ ਕੇ ਸਰਹੰਦ ਭੇਜਿਆ ਅਤੇ ਛੇਤੀ ਖਬਰ ਦੇਣ ਲਈ ਕਿਹਾ।ਚੌਧਰੀ ਲਖਮੀਰ ਵਲੋਂ, ਕੋਰਾ ਜਵਾਬ ਮਿਲਣ ਤੇ, ਸੂਬੇ ਨੇ ਹਸਨ ਖਾਂ ਫੌਜਦਾਰ ਨੂੰ ਗੁਰੂ ਤੇ ਚੜ੍ਹਾਈ ਕਰਨ ਦਾ ਹੁਕਮ ਦੇ ਦਿੱਤਾ।ਇਹ ਖਬਰ ਸਰਹੰਦ ਵਿੱਚ ਖਿਲਰੀ ਅਤੇ ਸਰਹੰਦੋਂ ਅੱਗੇ ਦੁਆਬੇ ਤੇ ਮਾਝੇ ਵਿੱਚ ਵੀ ਪਿੰਡ-੨ ਸਿੱਖਾਂ ਵਿੱਚ ਫੈਲ ਗਈ ਤਾਂ ਚੌਧਰੀ ਲਖਮੀਰ ਨੇ ਸਤਿਗੁਰੂ ਜੀ ਨੂੰ ਵੀ ਦੀਨੇ ਪਿੰਡ ਖਬਰ ਦੇ ਦਿੱਤੀ।ਓਧਰ ਹਾੜੀ ਦੀ ਫਸਲ ਦੇ ਦਿਨ ਨੇੜੇ ਆ ਗਏ, ਕਿਸਾਨ ਫਸਲਾਂ ਸਾਂਭਣ ਵਿੱਚ ਰੁੱਝੇ ਹੋਏ ਸਨ, ਜਿੰਨ੍ਹਾਂ ਦੀ ਖਾਤਰ ਗੁਰੂ ਜੀ ਸਭ ਕੁਝ ਕੁਰਬਾਨ ਕਰ ਰਹੇ ਸਨ। ਹੁਣ ਗੁਰੂ ਜੀ ਨੇ ਮਾਲਵੇ ਦੇ ਪਿੰਡਾਂ ਦਾ ਤੂਫਾਨੀ ਦੌਰਾ ਕੀਤਾ। ਅਨੇਕਾਂ ਨਵੇਂ ਗੱਭਰੂ ਸਿੰਘ ਸੱਜ, ਵਜੀਰ ਖਾਂ ਦੀ ਵਧੀਕੀ ਦਾ ਟਾਕਰਾਂ ਕਰਨ ਲਈ ਤਿਆਰ ਹੋ ਗਏ।ਦੀਨੇ ਕਾਂਗੜੇ ਦਾ ਇਲਾਕਾ ਯੁੱਧ ਪੱਖੋਂ ਠੀਕ ਨਾ ਜਾਪਿਆ ਤਾਂ ਗੁਰੂ ਜੀ ਭਦੌੜ, ਭਗਤਾ, ਜੈਤੋ, ਮਲੂਕੇ ਦਾ ਕੋਟ ਆਦਿਕ ਪਿੰਡਾਂ ਚੋਂ ਲੰਘਦੇ ਹੋਏ ਕੋਟ ਕਪੂਰੇ ਪਹੁੰਚੇ। ਦੋ ਤਿੰਨ ਦਿਨ ਠਹਿਰੇ ਇਤਨੇ ਤੱਕ ਗੁਰੂ ਜੀ ਨਾਲ ਸੈਂਕੜੇ ਸਿੰਘ ਇਕੱਠੇ ਹੋ ਗਏ।ਫਿਰ ਗੁਰੂ ਜੀ ਪਿੰਡ ਢਿੱਲਵਾਂ ਪਹੁੰਚੇ ਜਿੱਥੇ ਪ੍ਰਿਥੀ ਚੰਦ ਦੀ ਕੁਲ ਚੋਂ ਸੋਢੀ ਕੌਲ ਰਹਿੰਦਾ ਸੀ।ਇਥੇ ਗੁਰੂ ਜੀ ਨੇ ਪੀਰਾਂ ਵਾਲਾ ਨੀਲਾ ਬਾਣਾ ਉਤਾਰ ਦਿੱਤਾ। ਇੱਥੇ ਇੱਕ ਸਿੰਘ ਸਰਹੰਦ ਤੋਂ ਖਬਰ ਲੈ ਆਇਆ ਕਿ ਸੂਬਾ ਹਜ਼ਾਰ ਦੀ ਫੌਜ ਲੈ ਆ ਰਿਹਾ ਹੈ।ਸਰਦਾਰ ਕਪੂਰਾ (ਬਰਾੜ ਜੱਟ) ਵੀ ਓਥੇ ਸੀ ਨੇ ਸਲਾਹ ਦਿੱਤੀ ਕਿ ਵੈਰੀ ਦਾ ਮੂੰਹ ਭੰਨਣ ਲਈ ਇਸ ਇਲਾਕੇ ਵਿੱਚ ਖਿਦਰਾਣੇ ਦੀ ਢਾਬ, ਸਭ ਤੋਂ ਸੁਰੱਖਿਆਤ ਥਾਂ ਹੈ।ਸਿਰਫ ਓਥੇ ਹੀ ਪਾਣੀ ਹੈ, ਹੋਰ ਆਲੇ ਦੁਆਲੇ ਕੋਹਾਂ ਤੱਕ ਪਾਣੀ ਦਾ ਨਾਮੋ ਨਿਸ਼ਾਨ ਵੀ ਨਹੀਂ।ਇਸ ਲਈ ਗੁਰੂ ਜੀ ਪੂਰੇ ਵਹੀਰ ਸਮੇਤ ਓਧਰ ਨੂੰ ਚੱਲ ਪਏ।

ਵਿਛੜੇ ਮੁੜ ਮਿਲੇ-ਜਿਹੜੇ ਸਿੰਘ ਸਰਸਾ ਨਦੀ ਦੇ ਰੋੜ੍ਹ ਕਾਰਨ ਵਿਛੜ ਗਏ ਅਤੇ ਕਿਹਾ ਜਾਂਦਾ ਹੈ ਕਿ ਇਹ ਗੁਰੂ ਨੂੰ ਬੇਦਾਵਾ ਦੇ ਕੇ ਆ ਗਏ ਸਨ, ਇਹ ਸਰਾਸਰ ਇਤਿਹਾਸ ਤੇ ਗੁਰਮਤਿ ਸਿਧਾਂਤ ਵਿਰੋਧੀ ਹੈ ਅਤੇ ਕਿਸੇ ਪੰਥ ਦੋਖੀ ਦੀ ਜੋੜੀ ਕਹਾਣੀ ਹੈ।ਦੇਖੋ ਆਪਣੀਆਂ ਜਾਨਾਂ ਤਲੀ ਤੇ ਰੱਖ ਗੁਰੂ ਜੀ ਦੇ ਹਜ਼ੂਰੀ ਸਿੱਖ, ਘੇਰੇ ਪਏ ਸਮੇਂ ਗੁਰੂ ਦਾ ਸਾਥ ਕਦੀ ਵੀ ਨਹੀਂ ਛੱਡ ਸਕਦੇ,ਉਨ੍ਹਾਂ ਨੂੰ ਤਾਂ ਰਸਤੇ ਵਿੱਚ ਹੀ ਵੈਰੀਆਂ ਨੇ ਮਾਰ ਮੁਕਾਉਣਾ ਸੀ। ਜਿਹੜਾ ਵੈਰੀ ਟੁੱਟੇ ਛਿੱਤਰਾਂ ਤੇ ਫਟੇ ਪੁਰਾਣੇ ਕਪੜਿਆਂ ਦੀਆਂ ਗੱਠਾਂ ਤੇ ਹੀ ਟੁੱਟ ਕੇ ਪੈ ਗਿਆ ਸੀ, ਉਹ ਗੁਰੂ ਦੇ ਸਾਥੀ ਸਿੱਖਾਂ ਨੂੰ ਕਿਵੇਂ ਜਾਣ ਦੇ ਸਕਦਾ ਸੀ? ਫਿਰ ਭਾਈ ਮਹਾਂ ਸਿੰਘ ਵਰਗੇ ਬਹਾਦਰ ਜਰਨੈਲ ਜਿਨ੍ਹਾਂ ਦਾ ਸਾਰਾ ਪਰਵਾਰ ਹੀ ਸ਼ਹੀਦਾਂ ਨਾਲ ਸਬੰਧ ਰੱਖਦਾ ਹੈ ਗੁਰੂ ਨਾਲ ਬੇਵਫਾਈ ਕਿਵੇਂ ਕਰ ਸਕਦੇ ਸਨ? ਹਾਂ ਦੁਨੀ ਚੰਦ ਵਰਗੇ ਮਸੰਦ ਜਰੂਰ ਸਾਥ ਛੱਡ ਗਏ ਅਤੇ ਪਹਿਲਾਂ ਹੀ ਗੁਰੂ ਤੋਂ ਔਖੇ ਸਨ।ਪਰ ਸੂਰਮਿਆਂ ਵਾਸਤੇ ਗੁਰਮਤਿ ਸਿਧਾਂਤ ਹੈ-*ਸੂਰਾ ਸੋ ਪਹਿਚਾਨੀਐਂ ਜੁ ਲਰੈ ਦੀਨ ਕੇ ਹੇਤੁ।ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤੁ॥*

ਸਰਸਾ ਦੇ ਬਰਸਾਤੀ ਰੋੜ੍ਹ ਨੇ ਗੁਰੂ ਦੇ ਸਾਰੇ ਸਿੰਘ ਪਰਵਾਰ ਨੂੰ ਵਿਛੋੜ ਦਿੱਤਾ। ਜਦ ਵਿਛੜੇ ਘਰੀਂ ਪਹੁੰਚੇ ਤਾਂ ਅੱਗੋਂ ਘਰਵਾਲੀਆਂ ਨੇ ਲਾਹਨਤਾਂ ਪਾਈਆਂ ਕਿ ਤੁਸੀਂ ਚੱਪਣੀਆਂ ਚ' ਨੱਕ ਡੋਬ ਕੇ ਕਿਉਂ ਨਾਂ ਮਰ ਗਏ? ਔਖੇ ਵੇਲੇ ਗੁਰੂ ਦਾ ਸਾਥ ਛੱਡ ਆਏ ਹੋ? ਲੈ ਆਹ ਫੜੋ ਚਕਲੇ-ਵੇਲਣੇ ਅਤੇ ਪੱਗਾਂ ਦੀ ਥਾਂ ਚੁੰਨੀਆਂ ਪਹਿਨ ਲਵੋ "ਪੱਗਾਂ ਪਾੜ ਕੇ ਸਿਰਾਂ ਤੇ ਲਓ ਲੀੜੇ, ਕਾਲਖ ਤਵੇ ਦੀ ਮੱਥੇ ਨੂੰ ਲਾ ਲਵੋ ਖਾਂ" ਸਿੰਘਾਂ ਨੇ ਜਦ ਵਿਛੋੜੇ ਦਾ ਕਾਰਣ ਦੱਸਿਆ ਕਿ ਕਿਵੇਂ ਸਰਸਾ ਨਦੀ ਦੇ ਰੋੜ੍ਹ ਚ' ਵਹਿੰਦੇ ਹੀ ਗੁਰੂ ਤੋਂ ਵਿਛੜ ਗਏ ਸਾਂ,ਹਨੇਰੇ ਵਿੱਚ ਜਿਧਰ ਨੂੰ ਰਾਹ ਮਿਲਿਆ ਉਧਰ ਨੂੰ ਚਲੇ ਗਏ ਤਾਂ ਕਿਤੇ ਜਾ ਕੇ ਸਿੰਘਣੀਆਂ ਦਾ ਗੁੱਸਾ ਠੰਡਾ ਹੋਇਆ।ਓਧਰੋਂ ਵੱਡੇ ਸਾਹਿਬਜ਼ਾਦੇ ਚਮਕੌਰ ਵਿੱਚ ਵੈਰੀ ਦਲਾਂ ਨਾਲ ਜੂਝਦੇ ਸ਼ਹੀਦ ਹੋ ਗਏ ਤੇ ਹੋਰ ਅਨੇਕਾਂ ਅਕੀਦਤਮੰਦ ਸਿੰਘ ਵੈਰੀ ਨੂੰ ਚਨੇ ਚਬਾਉਂਦੇ ਵੀ ਸ਼ਹੀਦੀ ਜਾਮ ਪੀ ਗਏ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਬੜੀ ਬੇਦਰਦੀ ਨਾਲ ਸਰਹੰਦ ਦੀ ਖ਼ੂਨੀ ਦਿਵਾਰ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ।ਇਹ ਸੁਣ ਕੇ ਮਾਈ ਭਾਗ ਕੌਰ ਤੇ ਭਾਈ ਮਹਾਂ ਸਿੰਘ ਜਥੇਦਾਰ ਨੇ ਗੁਰੂ ਵਾਸਤੇ ਮਾਝੇ ਇਲਾਕੇ ਵਿੱਚ ਪੱਲੂ ਫੇਰ ਦਿੱਤਾ।ਬੜੇ ਜੋਸ਼ ਨਾਲ ਮਾਝੇ ਅਤੇ ਫਿਰ ਦੁਆਬੇ ਦੇ ਸਿੰਘ ਸਿੰਘਣੀਆਂ ਮਾਈ ਭਾਈ ਹੋਰ ਪਿੰਡੋ-ਪਿੰਡੀ ਜ਼ਾਲਮ ਹਕੂਮਤ ਦੀਆਂ ਕਾਲੀਆਂ ਕਰਤੂਤਾਂ ਲੋਕਾਂ ਨੂੰ ਦਸਦੇ ਹੋਏ, ਵਹੀਰ ਦੇ ਰੂਪ ਵਿੱਚ ਮਾਈ ਭਾਗ ਕੌਰ ਤੇ ਜਥੇਦਾਰ ਭਾਈ ਮਹਾਂ ਸਿੰਘ ਦੀ ਅਗਵਾਈ ਵਿੱਚ ਇਕੱਤਰ ਹੋ ਗੁਰੂ ਜੀ ਵੱਲ ਮਾਲਵੇ ਨੂੰ ਚੱਲ ਪਏ ਅਤੇ ਪਿੰਡ ਰਾਮੇਆਣੇ ਦੇ ਨੇੜੇ ਗੁਰੂ ਜੀ ਕੋਲ ਆਣ ਪਹੁੰਚੇ ਓਥੋਂ ਖਿਦਰਾਣੇ ਦੀ ਢਾਬ 6 ਕੋਹਾਂ ਤੇ ਸੀ ਅਤੇ ਮਜਬੂਰੀ ਵਿੱਚ ਹੋਈ ਬੇਵਫਾਈ ਦੀ ਗੁਰੂ ਪਾਸੋਂ ਖਿਮਾਂ ਮੰਗੀ-*ਜੈਸਾ ਬਾਲਕੁ ਭਾਇ ਸੁਭਾਈ ਲਖਿ ਅਪਰਾਧ ਕਮਾਵੈ।ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁਰਿ ਪਿਤਾ ਗਲਿ ਲਾਵੈ॥*(੬੨੪) ਲੱਖੀ ਜੰਗਲ ਵਿੱਚ ਭਾਰੀ ਇਕੱਠ ਹੋਇਆ, ਕਈ ਪੁਰਾਣੇ ਵਿਛੜੇ ਕਵੀ ਵੀ ਆ ਮਿਲੇ- ਲੱਖੀ ਜੰਗਲ ਖਾਲਸਾ ਆਇ ਦਿਦਾਰ ਕੀਤੋ ਨੇ॥ ਸਰਦਾਰ ਕਪੂਰੇ ਜੱਟ ਨਾਲ ਸਲਾਹ ਮਸ਼ਵਰਾ ਕਰਕੇ ਖਿਦਰਾਣੇ ਦੀ ਢਾਬ ਤੇ ਮੋਰਚਾਬੰਦੀ ਕੀਤੀ ਗਈ।ਗੁਰੂ ਜੀ ਆਪ ਟਿੱਬੀ ਤੇ ਚੜ੍ਹ ਗਏ, ਆਲੇ ਦੁਆਲੇ ਜੰਗਲ ਅਤੇ ਝਾੜੀਆਂ ਹੀ ਸਨ, ਸਿੰਘਾਂ ਨੇ ਉਨ੍ਹਾਂ ਤੇ ਚਾਦਰਾਂ ਪਾ ਦਿੱਤੀਆਂ, ਜੋ ਵੇਖਣ ਨੂੰ ਤੰਬੂ ਲਗਦੇ ਸਨ। ਓਧਰੋਂ ਵੈਰੀ ਦਲ ਨੇ ਆ ਹੱਲਾ ਬੋਲਿਆ, ਸਿੰਘਾਂ ਨੇ ਵੀ ਜੈਕਾਰੇ ਬੁਲਾਉਂਦੇ ਹੋਏ, ਤਲਵਾਰਾਂ ਸੂਤ ਲਈਆਂ ਬੜੇ ਘਮਸਾਣ ਦਾ ਜੁੱਧ ਹੋਇਆ।ਗੁਰੂ ਜੀ ਤੋਂ ਵਿਛੜੇ ਸਿੰਘ ਆ ਕੇ ਜ਼ਖਮੀ ਸ਼ੇਰਾਂ ਦੀ ਤਰਾਂ ਵੈਰੀਆਂ ਤੇ ਟੁੱਟ ਪਏ।ਗਾਜਰ ਮੂਲੀਆਂ ਦੀ ਤਰਾਂ ਸਿੰਘਾਂ ਨੇ ਵਜ਼ੀਰ ਖਾਂ ਦੀਆਂ ਪਾਮਰ ਤੇ ਪਾਪੀ ਫੌਜਾਂ ਨੂੰ ਵੱਢਣਾ ਸ਼ੁਰੂ ਕਰ ਦਿੱਤਾ ਓਧਰੋਂ ਗੁਰੂ ਜੀ ਵੀ ਟਿੱਲੇ ਤੋਂ ਤੀਰਾਂ ਦੀ ਵਰਖਾ ਕਰ ਰਹੇ ਸਨ। ਟਿੱਡੀ ਦਲ ਦਾ ਮੁਕਾਬਲਾ ਕਰਦੇ, ਭਾਰੀ ਗਿਣਤੀ ਵਿੱਚ ਦੁਸ਼ਮਣਾਂ ਦੇ ਆਹੂ ਲੌਂਦੇ ਬਹੁਤ ਸਾਰੇ ਸਿੰਘ ਵੀ ਸ਼ਹੀਦ ਹੋ ਗਏ।ਸੂਬਾ ਸਰਹੰਦ ਆਪਣੀ ਫੌਜ ਦਾ ਭਾਰੀ ਨੁਕਸਾਨ ਕਰਵਾ, ਪਾਣੀ ਨੂੰ ਵਿਲਕਦੇ ਅਤੇ ਜਾਨਾਂ ਬਚਾਉਂਦੇ ਹੋਏ ਫੌਜੀਆਂ ਸਮੇਤ ਸਰਦਾਰ ਕਪੂਰੇ ਦੀ ਸਲਾਹ ਦੇਣ ਤੇ ਕਿ ਇੱਥੇ ਨੇੜੇ ਦਸ ਕੋਹਾਂ ਤੱਕ ਪਾਣੀ ਦੀ

ਬੂੰਦ ਵੀ ਨਹੀਂ ਤਾਂ ਘਬਰਾਇਆ ਹੋਇਆ ਪਿਛੇ ਮੁੜ ਗਿਆ।ਉਸ ਦੇ ਆਪਣੇ ਫੌਜੀ ਵੀ ਕਹਿਣ ਲੱਗ ਪਏ ਕਿ, ਜਿਹੜਾ ਗੁਰੂ ਲੱਖਾਂ ਦੇ ਘੇਰੇ ਵਿੱਚ ਸਾਡੇ ਹੱਥ ਨਹੀਂ ਆਇਆ, ਇਨ੍ਹਾਂ ਖੁੱਲ੍ਹੀਆਂ ਰੇਤਲੀਆਂ ਅਤੇ ਖੁਸ਼ਕ ਜੂਹਾਂ ਵਿੱਚ, ਉਸ ਨੂੰ ਪਕੜਨਾ ਕੋਈ "ਖਾਲਾ ਜੀ ਦਾ ਵਾੜਾ" ਨਹੀਂ।ਇਉਂ ਗੱਲਾਂ ਕਰਦੇ ਮੂੰਹ ਦੀ ਖਾ ਕੇ ਮੁਗਲ ਅਤੇ ਪਹਾੜੀ ਤਿੱਤਰ-ਬਿੱਤਰ ਹੋ ਵਾਪਸ ਮੁੜ ਗਏ।

ਹੁਣ ਓਧਰੋਂ ਗੁਰੂ ਜੀ ਟਿੱਬੇ ਤੋਂ ਥੱਲੇ ਆ ਕੀ ਵੇਖਦੇ ਹਨ ਕਿ ਮੈਦਾਨੇ ਜੰਗ ਵਿੱਚ, ਬਹੁਤ ਸਾਰੇ ਸਿੰਘ ਵੀ ਸ਼ਹੀਦ ਹੋ ਚੁੱਕੇ ਹਨ।ਸਿੰਘਾਂ ਦੀ ਝਾੜੀਆਂ ਤੇ ਚਾਦਰਾਂ ਦੇ ਤੰਬੂ ਤਾਨਣ ਦੀ ਵਿਉਂਤ ਅਤੇ ਜਾਨਾਂ ਹੂਲ ਕੇ ਸ਼ਹੀਦ ਹੋਣ ਨੂੰ ਵੇਖ ਕੇ, ਗੁਰੂ ਜੀ ਦਾ ਹਿਰਦਾ ਦ੍ਰਵ ਗਿਆ।ਆਪਣੇ ਹੱਥਾਂ ਚ' ਰੁਮਾਲ ਲੈ, ਸ਼ਹੀਦ ਸਿੰਘਾਂ ਦੇ ਮੁਖੜੇ ਸਾਫ ਕਰਦਿਆਂ, ਕਿਸੇ ਨੂੰ ਪੰਜ ਹਜ਼ਾਰੀ, ਕਿਸੇ ਨੂੰ ਦਸ ਹਜ਼ਾਰੀ, ਕਿਸੇ ਨੂੰ ਵੀਹ ਹਜ਼ਾਰੀ, ਤੀਹ ਹਜ਼ਾਰੀ ਅਤੇ ਕਿਸੇ ਨੂੰ ਪੰਜਾਹ ਹਜ਼ਾਰੀ ਕਿਹਾ।ਮਾਈ ਭਾਗੋ ਵੀ ਇਸ ਜੰਗ ਵਿੱਚ ਜ਼ਖਮੀ ਹੋ ਗਈ ਜੋ ਬਾਅਦ ਵਿੱਚ ਗੁਰੂ ਜੀ ਨਾਲ ਨਾਦੇੜ ਵੱਲ ਚਲੀ ਗਈ ਤੇ ਅੰਤ ਤੱਕ ਨਾਲ ਰਹੀ।ਗੁਰੂ ਜੀ ਜਦ ਸਿੰਘਾਂ ਦੇ ਮੁਖੜੇ ਪੂੰਝਦੇ ਹੋਏ ਜਥੇਦਾਰ ਮਹਾਂ ਸਿੰਘ ਕੋਲ ਪਹੁੰਚੇ ਜੋ ਅਜੇ ਸਹਕ ਰਿਹਾ ਸੀ। ਗੁਰੂ ਜੀ ਨੇ ਉਸ ਦਾ ਮੁਖੜਾ ਆਪਣੇ ਰੁਮਾਲ ਨਾਲ ਪੂੰਝਿਆ ਅਤੇ ਮੁੱਖ ਵਿੱਚ ਕੁੱਝ ਪਾਣੀ ਪਾਇਆ ਤਾਂ ਭਾਈ ਮਹਾਂ ਸਿੰਘ ਦੀਆਂ ਕੁਝ ਅੱਖਾਂ ਉਘੜੀਆਂ, ਆਖਰੀ ਸਵਾਸਾਂ ਤੇ ਸਰਬੰਸਦਾਨੀ ਗੁਰੂ ਦੇ ਦਰਸ਼ਨ ਕੀਤੇ, ਵੈਰਾਗ ਤੇ ਪਿਆਰ ਦੀ ਕਾਂਗ ਪੈਦਾ ਹੋ ਗਈ। ਦੋਨੋਂ ਹੱਥ ਪਿਆਰੇ ਦੇ ਨੇਂਹ ਵਿੱਚ ਜੁੜ ਗਏ।ਗੁਰੂ ਜੀ ਨੇ ਵੀ ਭਾਈ ਮਹਾਂ ਸਿੰਘ ਦੀ ਇਹ ਹਾਲਤ ਵੇਖ ਕਿਹਾ, ਮਹਾਂ ਸਿੰਘਾ ! ਤੁਸੀਂ ਮਹਾਨ ਹੋ, ਤੁਹਾਡੀਆਂ ਕੁਰਬਾਨੀਆਂ ਮਹਾਨ ਹਨ।ਕੋਈ ਮਨ ਅੰਦਰ ਮਹਿਸੂਸ ਨਹੀਂ ਕਰਨਾ, ਸਰਸਾ ਤੋਂ ਰੋੜ੍ਹੇ ਪੈ ਵਿਛੜਨ ਦੀ ਬੇਵਫਾਈ ਦਾ ਕਿਉਂਕਿ ਮੇਰੇ ਸਿੰਘ, ਕਿਸੇ ਵੇਲੇ ਕਿਸੇ ਖਾਸ ਕਾਰਨ ਕਰਕੇ, ਵਿਛੜ ਤਾਂ ਸਕਦੇ ਹਨ ਪਰ ਗੁਰੂ ਨੂੰ ਨਹੀਂ ਵਿਸਾਰਦੇ।ਇਹ ਸੁਣ ਮਹਾਂ ਸਿੰਘ ਜੀ ਦੀਆਂ ਅੱਖਾਂ ਚੋਂ ਵੈਰਾਗ ਦਾ ਜਲ ਵਹਿ ਤੁਰਿਆ ਤੇ ਥੜਕਦੀ ਜ਼ਬਾਨ ਵਿੱਚ ਫਿਰ ਵੀ ਮਜਬੂਰੀ ਕਾਰਨ ਹੋਈ ਬੇਵਫਾਈ ਦੀ ਖਿਮਾ ਮੰਗੀ।"ਗੁਰ ਬਖਸੰਦ ਸਦਾ ਮਿਹਰਵਾਨਾ" ਦੇ ਮਹਾਂਵਾਕ ਅਨੁਸਾਰ ਗੁਰੂ ਜੀ ਮਹਾਂ ਸਿੰਘ ਦਾ ਮੁੱਖੜਾ ਚੁੰਮਦੇ ਹੋਏ "ਮੁਕਤਿ ਦਾਨ" ਦੀ ਬਖਸ਼ਿਸ਼ ਕੀਤੀ। ਲੱਗ-ਪੱਗ ਚਾਲੀ ਦੇ ਕਰੀਬ ਸਿੰਘ ਸ਼ਹੀਦ ਹੋਏ।ਜਿੱਥੇ ਸਤਿਗੁਰੂ ਨੇ ਸਭ ਸ਼ਹੀਦਾਂ ਦਾ ਆਪਣੇ ਹੱਥੀ ਅੰਤਮ ਸਸਕਾਰ ਕੀਤਾ ਓਥੇ ਮੁਕਤਸਰ ਦਾ ਮਹਾਂਨ ਅਸਥਾਨ ਸੁਭਾਇਮਾਨ ਹੈ।ਮੁਕਤਸਰ ਤੋਂ ਭਾਵ ਹੈ ਮੁਕਤੀ ਦਾ ਸਰੋਵਰ, ਜਿਥੇ ਇਹ ਥਾਂ ਪਹਿਲਾਂ ਆਮ ਤਲਾਅ ਸੀ ਸ਼ਹੀਦ ਸ਼ਿਘਾਂ ਦਾ ਡੁਲਿਆਂ ਖੂਨ ਅਤੇ ਗੁਰੂ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਕਰਕੇ, ਮੁਕਤਸਰ ਬਣ ਗਿਆ। ਇਤਿਹਾਸ ਅਨੁਸਾਰ ਇਹ ਯੁੱਧ ਵੈਸਾਖ ਵਿੱਚ ਹੋਇਆ।ਵੈਸਾਖੀ ਦੀ ਫਸਲ ਪੱਕੀ ਹੋਈ ਸੀ, ਕਿਸਾਨ ਉਸ ਨੂੰ ਸਾਂਭਨ ਵਿੱਚ ਰੁਝੇ ਹੋਏ ਸਨ ਪਰ ਫਿਰ ਵੀ ਉਨ੍ਹਾਂ ਨੇ ਸਦੀਆਂ ਤੋਂ ਲਿਤਾੜਿਆਂ ਨੂੰ ਸਵੈਮਾਨਤਾ ਦੀ ਜ਼ਿੰਦਗੀ ਬਖਸ਼ਣ ਵਾਲੇ ਮਹਾਨ ਗੁਰੂ ਦਾ ਹਰ ਸਮੇਂ ਸਾਥ ਦਿੱਤਾ।ਮਾਘੀ ਦੀ ਸੰਗਰਾਂਦ ਨਾਲ ਇਸ ਮਹਾਨ ਸਾਕੇ ਦਾ ਕੋਈ ਸਬੰਧ ਨਹੀਂ। ਸੰਗ੍ਰਾਂਦਾਂ ਦੇ ਇਸ਼ਨਾਨ ਅਤੇ ਪੂਜਾ ਚਲਾਕ ਬ੍ਰਾਹਮਣ ਦੀ ਕਾਢ ਹਨ।ਗੁਰ ਫੁਰਮਾਨ ਹੈ- ਚਉਦਸ ਅਮਾਵਸ ਰਚਿ ਰਚਿ ਮਾਗਹਿ ਹਠੇ ਕਰਮ ਕਰਿ ਉਦਰ ਭਰਹਿ (੯੭ ) ਚੱਲੀ ਆ ਰਹੀ ਰਵਾਇਤ ਅਨੁਸਾਰ ਇਹ ਜੋੜ ਮੇਲਾ ਮਾਘ ਮਹੀਨੇ ਵਿੱਚ ਹੁੰਦਾ ਹੈ। ਮਾਘੀ ਦੇ ਇਸ਼ਨਾਨ ਬਾਰੇ ਗੁਰੂ ਜੀ ਬਾਰਹ ਮਾਹ ਦੀ ਬਾਣੀ ਵਿੱਚ ਲਿਖਦੇ ਹਨ ਕਿ-*ਮਾਘਿ ਮਜਨੁ ਸੰਗਿ ਸਾਧੂਆਂ ਧੂੜੀ ਕਰਿ ਇਸਨਾਨੁ।ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੂੰ ਕਰਿ ਦਾਨੁ॥* ਭਾਵ ਭਲੇ ਪੁਰਖਾਂ ਦੀ ਸੰਗਤ ਕਰ, ਨਿਮਰ ਹੋਣਾ ਹੀ ਮਾਘ ਦਾ ਪਵਿਤਰ ਇਸ਼ਨਾਨ ਅਤੇ ਪ੍ਰਮਾਤਮਾਂ ਦਾ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਂਣਾ ਹੀ ਉੱਤਮ ਦਾਨ ਹੈ।ਇਸ ਮੁਕਤਸਰ ਦੇ ਮਹਾਂਨ ਸਾਕੇ ਤੋਂ ਸਾਨੂੰ ਗੁਰੂ ਨਾਲ ਸਿੰਘਾਂ ਦਾ ਕਿੰਨਾ ਪਿਆਰ ਸੀ ਦਾ ਸਬਕ ਲੈਣਾ ਚਾਹੀਦਾ ਹੈ ਨਾਂ ਕਿ ਕੇਵਲ ਤੀਰਥ ਇਸ਼ਨਾਨ ਕਰ ਛੱਡਣਾ ਹੀ ਇਸ ਜੋੜ ਮੇਲੇ ਦਾ ਮਕਸਦ ਹੈ। ਸੋ ਇਹ ਮੁਕਤਸਰ ਦਾ ਮਹਾਨ ਯੁੱਧ ਸੀ ਨਾਂ ਕਿ ਮਾਘੀ ਦੀ ਸੰਗ੍ਰਾਂਦ ਦਾ ਤੀਰਥ ਇਸ਼ਨਾਨ।

(5104325827)

— 0 —

(6 ਫਰਵਰੀ ਜਨਮ ਦਿਨ 'ਤੇ)

# ਗੁਰੂ ਨਾਨਕ ਦਰਬਾਰ ਦੇ ਕੀਰਤਨੀਏ ਭਾਈ ਮਰਦਾਨਾ ਜੀ

ਰਮੇਸ਼ ਬੱਗਾ
ਚੋਹਲਾ

ਸਿੱਖ ਇਤਿਹਾਸ ਵਿਚ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਬੜੀ ਹੀ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਨਾਲ ਲਿਆ ਜਾਂਦਾ ਹੈ ਉਥੇ ਭਾਈ ਮਰਦਾਨਾ ਜੀ ਦਾ ਨਾਂ ਵੀ ਬਹੁਤ ਹੀ ਅਦਬ ਅਤੇ ਪਿਆਰ ਨਾਲ ਲਿਆ ਜਾਂਦਾ ਹੈ। ਧਰਤ ਲੋਕਾਈ ਨੂੰ ਸੋਧਣ ਹਿੱਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਕਈ ਮੀਲ ਬਿਖਰਿਆਂ ਪੈਂਡਿਆਂ ਦਾ ਸਫਰ ਤਹਿ ਕੀਤਾ ਹੈ। ਇਸ ਸਫਰ ਵਿਚ ਬਾਬੇ ਦਾ ਡੱਟਵਾਂ ਸਾਥ ਦੇਣ ਵਾਲਿਆਂ ਵਿੱਚ ਭਾਈ ਮਰਦਾਨਾ ਜੀ ਦਾ ਨਾਮ ਉੱਭਰਵੇਂ ਰੂਪ ਵਿੱਚ ਲਿਆ ਜਾਂਦਾ ਹੈ।

ਭਾਈ ਮਰਦਾਨਾ ਜੀ ਜਿਨ੍ਹਾਂ ਦਾ ਪਹਿਲਾ ਨਾਮ ਭਾਈ 'ਦਾਨਾ' ਸੀ, ਦਾ ਜਨਮ 6 ਫਰਵਰੀ 1459ਈ.ਨੂੰ ਪਿੰਡ ਤਲਵੰਡੀ (ਰਾਏ ਭੋਏਂ ਦੀ) ਦੇ ਵਸਨੀਕ ਚੌਂਭੜ ਜਾਤ ਦੇ ਮਿਰਾਸੀ ਮੀਰ ਬਾਦਰੇ ਅਤੇ ਮਾਤਾ ਲੱਖੋ ਜੀ ਦੇ ਘਰ ਹੋਇਆ। ਉਮਰ ਪੱਖੋਂ ਭਾਈ ਮਰਦਾਨਾ ਜੀ ਗੁਰੂ ਨਾਨਕ ਪਾਤਿਸ਼ਾਹ ਨਾਲੋਂ ਲੱਗਭਗ ਸਵਾ 10 ਸਾਲ ਵੱਡੇ ਸਨ। ਮਿਰਾਸੀਆਂ ਦੇ ਘਰ ਦੀ ਪੈਦਾਇਸ਼ ਹੋਣ ਕਰਕੇ ਸੰਗੀਤ ਉਨ੍ਹਾਂ ਦੀ ਵਿਰਾਸਤੀ ਦਾਤ ਸੀ।

ਭਾਈ ਮਰਦਾਨਾ ਜੀ ਦੀ ਜੋਟੀ ਗੁਰੂ ਨਾਨਕ ਦੇਵ ਜੀ ਨਾਲ ਛੋਟੀ ਉਮਰ ਵਿੱਚ ਪੈ ਗਈ ਸੀ ਜੋ ਗੁਰੂ ਸਾਹਿਬ ਵੱਲੋਂ ਮਿਲੇ ਰੱਜਵੇਂ ਪਿਆਰ ਅਤੇ ਸਤਿਕਾਰ ਕਾਰਣ ਆਖ਼ਰੀ ਦਮ ਤੱਕ ਨਿਭਦੀ ਰਹੀ। ਇਹ ਜੋਟੀ ਜਿੱਥੇ '*ਨਾਨਕੁ ਤਿਨ ਕੈ ਸੰਗਿ ਸਾਥਿ*' ਵਰਗੀ ਭਰਾਤਰੀਭਾਵ ਵਾਲੀ ਅਤੇ ਨਿਮਾਣਿਆਂ ਨੂੰ ਮਾਣ ਬਖਸ਼ਣ ਵਾਲੀ ਵਿਚਾਰਧਾਰਾ ਦੀ ਤਰਜ਼ਮਾਨੀ ਕਰਦੀ ਹੈ,ਉਥੇ ਸਾਂਝੀਵਾਲਤਾ ਦੇ ਸਿਧਾਂਤ ਨੂੰ ਵੀ ਪਕਿਆਈ ਬਖ਼ਸ਼ਦੀ ਹੈ। ਭਾਈ ਸਾਹਿਬ ਜਿਥੇ ਇੱਕ ਉੱਚਕੋਟੀ ਦੇ ਸੰਗੀਤਕਾਰ ਸਨ ਉਥੇ ਗੁਰੂ ਸਾਹਿਬ ਦੇ ਸੱਚੇ ਤੇ ਪੱਕੇਮਿੱਤਰ ਵੀ ਸਨ। ਸੁੱਖ-ਦੁੱਖ ਦੇ ਭਾਈਵਾਲ ਹੋਣ ਦੇ ਨਾਲ-ਨਾਲ ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਵੱਲੋਂ ਪ੍ਰਵਾਨਿਤ ਪ੍ਰਚਾਰਕ ਵੀ ਸਨ, ਜਿਨ੍ਹਾਂ ਨੂੰ ਗੁਰੂ ਜੀ ਵੱਲੋਂ ਕੁੱਝ ਵਿਸ਼ੇਸ਼ ਅਧਿਕਾਰ ਪ੍ਰਾਪਤ ਸਨ। ਇਨ੍ਹਾਂ ਅਧਿਕਾਰਾਂ ਦੀ ਵਰਤੋਂ ਉਹ ਗੁਰੂ ਨਾਨਕ ਬਾਣੀ ਦੇ ਪ੍ਰਚਾਰ ਅਤੇ ਪ੍ਰਸਾਰ ਹਿੱਤ ਕਰਦੇ ਸਨ। ਭਾਈ ਸਾਹਿਬ ਦੇ ਇਸ ਉਪਰਾਲੇ ਨੇ ਬਹੁਤ ਸਾਰੇ ਜਗਿਆਸੂਆਂ ਨੂੰ ਸਿੱਖੀ ਦੇ ਲੜ ਲਾਇਆ ਜਿਨ੍ਹਾਂ ਵਿੱਚ ਭਾਈ ਨੀਰੂ ਦਾ ਨਾਮ ਵਰਨਣਯੋਗ ਹੈ।

ਭਾਈ ਮਰਦਾਨਾ ਜੀ ਦਾ ਇਹ ਵੀ ਇੱਕ ਸੁਭਾਗ ਰਿਹਾ ਹੈ ਕਿ ਉਨ੍ਹਾਂ ਨੂੰ ਮਨੁੱਖਤਾ ਦੇ ਰਹਿਬਰ ਸ੍ਰੀ ਗੁਰੂ ਨਾਨਕ ਸਾਹਿਬ ਦਾ ਵਡੇਰਾ ਅਤੇ ਲੰਮੇਰਾ(ਲੱਗਭਗ ਛੇ ਦਹਾਕੇ) ਸਾਥ ਪ੍ਰਾਪਤ ਹੋਇਆ ਹੈ। ਇਸ ਸਾਥ ਸਦਕਾ ਹੀ ਉਨ੍ਹਾਂ ਨੇ ਗੁਰੂ ਸਾਹਿਬ ਨਾਲ ਦੇਸ-ਵਿਦੇਸ਼ ਦਾ ਲੱਗਭਗ 40000 ਕਿਲੋਮੀਟਰ (ਚਾਰ ਉਦਾਸੀਆਂ) ਦਾ ਸਫਰ ਤਹਿ ਕੀਤਾ ਹੈ। ਇਸ ਸਫਰ ਦੌਰਾਨ ਜਦੋਂ ਗੁਰੂ ਨਾਨਕ ਪਾਤਸ਼ਾਹ ਦੀ ਬਿਰਤੀ ਅਕਾਲ ਪੁਰਖ ਨਾਲ ਜੁੜਦੀ ਤਾਂ ਉਹ ਭਾਈ ਸਾਹਿਬ ਨੂੰ ਸੰਬੋਧਿਤ ਹੋ ਕੇ ਆਖਦੇ "ਮਰਦਾਨਿਆ! ਰਬਾਬ ਵਜਾ ਬਾਣੀ ਆਈ ਹੈ"। ਤੇ ਭਾਈ ਸਾਹਿਬ ਗੁਰੂ ਜੀ ਦਾ ਹੁਕਮ ਪਾ ਕੇ ਰਬਾਬ ਦੀਆਂ ਤਾਰਾਂ ਛੇੜ ਦਿੰਦੇ।

ਜਿਥੇ ਭਾਈ ਮਰਦਾਨਾ ਜੀ ਨੂੰ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਨੂੰ 19 ਰਾਗਾਂ ਵਿਚ ਪਰੋ ਕੇ ਗਾਉਣ ਦਾ ਮਾਣ ਹਾਸਲ ਹੈ ਉਥੇ ਨਾਲ ਹੀ ਉਨ੍ਹਾਂ ਨੂੰ ਗੁਰੂ ਘਰ ਦੇ ਪਹਿਲੇ ਕੀਰਤਨੀਏ ਹੋਣ ਦਾ ਮਾਣ ਵੀ ਮਿਲਦਾ ਹੈ। ਇਹ ਮਾਣ-ਸਤਿਕਾਰ ਭਾਈ ਮਰਦਾਨਾ ਜੀ ਤੱਕ ਹੀ ਸੀਮਤ ਨਹੀਂ ਰਿਹਾ ਸਗੋਂ ਉਸ ਦੀਆਂ ਕਈ ਪੀੜ੍ਹੀਆਂ ਤੱਕ ਬਣਿਆ ਆ ਰਿਹਾ ਹੈ। ਗੁਰੂ ਨਾਨਕ ਸਾਹਿਬ ਦੀ ਪੰਜਵੀਂ (ਸ੍ਰੀਗੁਰੂ ਅਰਜਨ ਦੇਵ ਜੀ) ਅਤੇ ਛੇਵੀਂ (ਸ੍ਰੀ ਗੁਰੂ ਹਰਗੋਬਿੰਦ ਜੀ) ਜੋਤ ਦੇ ਸਮੇਂ ਕੀਰਤਨ ਦੀ ਸੇਵਾ ਨਿਭਾਉਣ ਵਾਲੇ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਰਬਾਬੀ ਵੀ ਇਸੇ ਹੀ ਖਾਨਦਾਨ ਨਾਲ ਸਬੰਧਤ ਸਨ। ਭਾਈ ਲਾਲ ਜੀ ਅਤੇ ਭਾਈ ਸ਼ਾਦ ਜੀ ਦਾ

ਨਾਮਵਰ ਕੀਰਤਨੀ ਜਥਾ ਵੀ ਇਸ ਹੀ ਘਰਾਣੇ ਨਾਲ ਜੁੜਿਆ ਹੋਇਆ ਹੈ।

ਜਗਤ ਜਲੰਦੇ ਨੂੰ ਤਾਰਦੇ ਹੋਏ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ (ਆਪਣੀ ਚੌਥੀ ਉਦਾਸੀ ਸਮੇਂ) ਅਫਗਾਨਿਸਤਾਨ ਦੇ ਨਗਰ ਖ਼ੁਰਮ ਵਿਖੇ ਪਹੁੰਚੇ ਤਾਂ ਭਾਈ ਮਰਦਾਨਾ ਜੀ ਨੂੰ ਅਕਾਲ-ਪੁਰਖ ਦਾ ਸਦੀਵੀ ਸੱਦਾ ਆ ਗਿਆ। ਇਸ ਮੌਕੇ ਉਨ੍ਹਾਂ ਨੇ ਆਪਣੇ ਸੱਚੇ ਸਾਥੀ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਅਲਵਿਦਾ ਲੈਣੀ ਚਾਹੀ। ਗੁਰੂ ਸਾਹਿਬ ਨੇ ਕਰਤਾਰ ਦੇ ਹੁਕਮ ਨੂੰ ਪ੍ਰਵਾਨ ਕਰਦਿਆਂ ਭਾਈ ਸਾਹਿਬ ਨੂੰ ਗਲ ਨਾਲ ਲਿਆ ਅਤੇ ਬਚਨ ਕੀਤਾ ਕਿ, "ਮਰਦਾਨਿਆਂ ਜੇ ਤੇਰਾ ਚਿਤ ਹੋਵੇ ਤਾਂ ਤੇਰੀ ਦੇਹੀ ਨੂੰ ਬ੍ਰਾਹਮਣ ਵਾਂਗੂ ਪਾਣੀ ਵਿਚ ਸੁਟ ਦਿਆਂ,ਖੱਤਰੀ ਵਾਂਗੂੰ ਸਾੜ ਦਿਆਂ,ਵੈਸ਼ ਵਾਂਗੂੰ ਹਵਾ ਵਿਚ ਉਡਾ ਦਿਆਂ ਜਾਂ ਫਿਰ ਮੁਸਲਮਾਨਾਂ ਵਾਂਗ ਧਰਤੀ ਦੇ ਹਵਾਲੇ ਕਰ ਦਿਆਂ"। ਬਾਬੇ ਦੇ ਬਚਨਾਂ ਦਾ ਜਵਾਬ ਦਿੰਦਿਆ ਭਾਈ ਮਰਦਾਨੇ ਨੇ ਕਿਹਾ, "ਵਾਹ, ਬਾਬਾ ਵਾਹ ਅਜੇ ਵੀ ਸਰੀਰਾਂ ਦੇ ਚੱਕਰਾਂ ਵਿਚ ਹੀ ਪਾਈ ਜਾਨਾ"। ਬਾਬਾ ਫਿਰ ਬੋਲਿਆ, "ਭਾਈ ਮਰਦਾਨਿਆਂ ਜੇ ਤੂੰ ਕਹੇ ਤਾਂ ਤੇਰੀ ਸਮਾਧ ਬਣਾ ਦੇਈਏ"।

ਉਸ ਵਕਤ ਭਾਈ ਸਾਹਿਬ ਨੇ ਜੋ ਉੱਤਰ ਦਿੱਤਾ ਉਹ ਬਹੁਤ ਹੀ ਭਾਵਪੂਰਤ ਸੀ, " ਬਾਬਾ! ਬੜੀ ਮੁਸ਼ਕਿਲ ਨਾਲ ਤਾਂ ਸਰੀਰ ਰੂਪੀ ਸਮਾਧ ਵਿਚੋਂ ਬਾਹਰ ਆਉਣ ਲੱਗਾ ਹਾਂ ਹੁਣ ਫਿਰ ਪੱਥਰਾਂ ਦੀ ਸਮਾਧ ਵਿਚ ਪਾਉਣਾ ਚਾਹੁੰਨਾ"। ਆਪਣੇ ਸੱਚੇ ਅਤੇ ਪੱਕੇ ਸਾਥੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਬਚਨ-ਬਿਲਾਸ ਕਰਦਿਆਂ ਅਖੀਰ 12 ਨਵੰਬਰ 1534 ਈ: ਨੂੰ ਭਾਈ ਮਰਦਾਨਾ ਜੀ ਇਸ ਭੌਤਿਕ ਸੰਸਾਰ ਤੋਂ ਰੁਖ਼ਸਤ ਪਾ ਗਏ।

ਆਪਣੇ ਸੁੱਖ-ਦੁੱਖ ਦੇ ਭਾਈਵਾਲ ਭਾਈ ਮਰਦਾਨਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਹੱਥੀਂ ਦਰਿਆ ਕੁਰਮ ਦੇ ਕਿਨਾਰੇ ਸਪੁਰਦ-ਏ-ਖਾਕ ਕਰ ਦਿੱਤਾ, ਜਿਥੇ ਅੱਜ ਵੀ ਉਨ੍ਹਾਂ (ਭਾਈ ਸਾਹਿਬ) ਦੀ ਔਲਾਦ ਉਨ੍ਹਾਂ ਦੀ ਯਾਦ ਨੂੰ ਸੰਭਾਲੀ ਬੈਠੀ ਹੈ।

*9463132719*

----- 0 -----

**ਸਫਾ 15 ਦਾ ਬਾਕੀ**

ਸਿੰਘ ਬਹਾਦਰ ਨੇ ਪਹਿਲੇ ਖਾਲਸਾ ਰਾਜ ਦੀ ਨੀਂਹ ਰੱਖੀ । ਸੱਭ ਤੋਂ ਪਹਿਲਾ ਕੰਮ ਉਹਨਾਂ ਇਹ ਕੀਤਾ ਜਿਹੜੇ ਕਾਸ਼ਤਕਾਰ ਬ੍ਰਾਹਮਣਵਾਦੀ ਚੌਧਰੀਆਂ ਆਦਿ ਦੀ ਜਮੀਨ ਤੇ ਖੇਤੀ ਕਰਦੇ ਸਨ ਉਹਨਾਂ ਜਮੀਨਾਂ ਨੂੰ ਖੇਤੀ ਕਰਨ ਵਾਲੇ ਕਾਸ਼ਤਕਾਰਾਂ ਦੇ ਨਾਮ ਲਗਾ ਦਿੱਤਾ । ਖੇਤੀ ਕਰਨ ਵਾਲਿਆਂ ਨੂੰ ਖੇਤੀਹਾਰ, ਲੋਹੇ ਦਾ ਕੰਮ ਕਰਨ ਵਾਲੇ ਨੂੰ ਲੋਹਾਰ, ਚੰਮ ਦਾ ਕੰਮ ਕਰਨ ਵਾਲੇ ਨੂੰ ਚਮਾਰ ਕਿਹਾ ਜਾਂਦਾ ਸੀ। ਇਹ ਸਾਰੇ ਇੱਕੋ ਸ਼੍ਰੇਣੀ ਵਿਚ ਆਉਂਦੇ ਸਨ। ਕੰਮੀ, ਕਮੀਨ ਜਾਂ ਕੰਮ ਕਰਨ ਵਾਲੇ। ਪਰ ਅੱਜ ਓਹੀ ਖੇਤੀ ਕਰਨ ਵਾਲੇ ਜੱਟ ਬਣ ਕੇ ਜਮੀਨ ਦੇ ਹੰਕਾਰ ਵਿੱਚ ਜੱਟਵਾਦ ਫੈਲਾਅ ਕੇ ਗੁਰਸਿੱਖੀ ਦਾ ਘਾਣ ਕਰ ਰਹੇ ਹਨ । ਸਿੱਖੀ ਦਾ ਇਤਨਾ ਘਾਣ ਹੋਣ ਉਪਰੰਤ ਵੀ ਪੰਜਾਬ ਦਾ ਦਲਿਤ ਭਾਰਤ ਦੇ ਸਾਰੇ ਦਲਿਤਾਂ ਨਾਲੋ ਚੰਗੀ ਹਾਲਤ ਵਿੱਚ ਹੈ ਅਤੇ ਪੰਜਾਬ ਦਾ ਜੱਟ ਸੱਭ ਜਾਤਾਂ ਤੋਂ ਉੱਪਰ ਹੈ । ਪੰਜਾਬ ਦਾ ਜੱਟ ਬ੍ਰਾਹਮਣਵਾਦੀਆਂ ਉੱਚੀਆਂ ਜਾਤੀਆਂ ਵਾਲੇ ਗੋਤ ਆਪਣੇ ਨਾਮ ਨਾਲ ਲਗਾਉਣਾ ਘਟੀਆ ਸਮਝਦਾ ਹੈ । ਪੰਜਾਬ ਦਾ ਜੱਟ ਆਪਣੇ ਨਾਮ ਨਾਲ ਕਦੇ ਵੀ ਸ਼ਰਮਾ, ਪਾਂਡੇ, ਦੂਬੇ ਆਦਿ ਨਹੀਂ ਲਗਾਉਂਦਾ । ਇਹ ਸੱਭ ਗੁਰਬਾਣੀ ਕਰਕੇ ਹੈ। ਜਦਕਿ ਪੰਜਾਬੋਂ ਬਾਹਰ ਵਾਲੇ ਕਾਸ਼ਤਕਾਰ ਉੱਚੀਆਂ ਜਾਤਾਂ ਵਾਲੇ ਗੋਤ ਲਗਾ ਕੇ ਫਖ਼ਰ ਮਹਿਸੂਸ ਕਰਦੇ ਹਨ । ਬ੍ਰਾਹਣਵਾਦੀਆਂ ਨੂੰ ਸੱਭ ਤੋਂ ਜਿਆਦਾ ਖਤਰਾ ਦਲਿਤਾਂ ਅਤੇ ਜੱਟਾਂ ਦੇ ਮੇਲ ਤੋਂ ਹੁੰਦਾ ਹੈ । ਸ੍ਰੀ ਕਾਂਸੀ ਰਾਮ ਜੀ ਨੇ ਇੱਕ ਵੇਰ ਕਿਹਾ ਸੀ ਕਿ ਉਹਨਾਂ ਦਾ ਸੰਵਿਧਾਨ ਗੁਰੂ ਗ੍ਰੰਥ ਸਾਹਿਬ ਜੀ ਹੈ । ਭਾਰਤ ਦੇ ਬ੍ਰਾਹਣਵਾਦੀਆਂ ਨੂੰ ਕਾਂਬਾ ਛਿੜ ਗਿਆ ਸੀ । ਬੇਗਮ ਪੁਰੇ ਦੀ ਸਥਾਪਤੀ ਲਈ ਜਾਤ ਪਾਤ ਦਾ ਬੀਜ ਨਾਸ ਜ਼ਰੂਰੀ ਹੈ । ਏਹੁ ਤਾਂ ਹੀ ਹੋ ਸਕਦਾ ਹੈ ਜੇ ਪੰਜਾਬ ਦੇ ਬੰਦੇ ਗੁਰੂ ਦੇ ਲੜ ਲੱਗ ਕੇ ਗੁਰਬਾਣੀ ਨਾਲ ਮਨ ਪਵਿੱਤਰ ਕਰਨ । ਏਸ ਤਰੀਕੇ ਨਾਲ ਬੇਗਮਪੁਰਾ ਵੱਟ ਤੇ ਪਿਆ ਹੈ, ਏਹੀ ਖਾਲਿਸਤਾਨ ਦੀ ਵਤਨਗਾਹ ਹੋਵੇਗੀ ।

ਜਾਗੋ ! ਗੁਰੂ ਦੇ ਪਿਆਰਿਓ, ਜਾਗੋ !!

--- 0 --- *9914701469*

# ਵੱਡਾ ਘੱਲੂਘਾਰਾ-ਸਿੱਖ ਇਤਿਹਾਸ ਦੀ ਇੱਕ ਭਿਆਨਕ ਘਟਨਾ

*ਡਾ. ਹਰਚੰਦ ਸਿੰਘ ਸਰਹਿੰਦੀ*

ਸਿੱਖ ਕੌਮ ਉਸ ਫੌਲਾਦ ਦੀ ਉਪਜ ਹੈ ਜਿਸ ਨੂੰ ਸੈਂਕੜੇ ਵਰ੍ਹੇ ਕੁਠਾਲੀ ਵਿੱਚ ਪਾ ਕੇ ਭੱਠੀ ਵਿੱਚ ਪਿਘਲਾ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ। ਮੌਤ ਦਾ ਉਹ ਕਿਹੜਾ ਢੰਗ ਹੋਵੇਗਾ ਜਿਹੜਾ ਸਮੇਂ ਦੇ ਜਾਬਰ ਹੁਕਮਰਾਨਾਂ ਵਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ ! ਇਹੋ ਕਾਰਨ ਹੈ ਕਿ ਇਸ ਕੌਮ ਕੋਲ ਵੱਡੀ ਤੋਂ ਵੱਡੀ ਮੁਸੀਬਤ ਨਾਂਲ ਆਢਾ ਲੈਣ ਦਾ ਸਾਹਸ ਹੈ। ਸਭ ਕੁਝ ਲੁਟਾ ਕੇ ਅਤੇ ਸਿਰਾਂ ਦੀ ਬਾਜ਼ੀ ਲਾ ਕੇ, ਆਪਣੀ ਚਾਲ ਤੁਰਦੇ ਰਹਿਣਾ ਇਸ ਕੌਮ ਦੀ ਫਿਤਰਤ ਬਣ ਚੁੱਕੀ ਹੈ। ਇਤਿਹਾਸ ਗਵਾਹ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ ਬੋਲੀਆਂ ਹਨ੍ਹੇਰੀਆਂ ਦੇ ਝਾਂਜੇ ਵਗੇ, ਕਹਿਰ ਬਰਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਦੇ ਖੂਨ ਦੀ ਹੌਲੀ ਖੇਡੀ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ।

ਉਂਝ ਤਾਂ ਅੰਗਿਆਰ ਵਾਂਗ ਭੱਖਦਾ ਸਿੱਖ ਇਤਿਹਾਸ ਆਪਣੀ ਬੁੱਕਲ ਵਿੱਚ ਅਜਿਹੀਆਂ ਬੇਮਿਸਾਲ ਗਾਥਾਵਾਂ, ਘਟਨਾਵਾਂ ਤੇ ਸ਼ਹੀਦੀ ਸਾਕਿਆਂ ਨੂੰ ਸਮੇਟੀ ਬੈਠਾ ਹੈ, ਜਿਨ੍ਹਾਂ ਨੂੰ ਪੜ੍ਹਨ ਤੇ ਸੁਣਨ ਵਾਲਾ ਵਿਅਕਤੀ ਆਪ-ਮੁਹਾਰੇ ਅਸ਼-ਅਸ਼ ਕਰ ਉੱਠਦਾ ਹੈ। ਪਰ ਪਿਛਲੇ 300 ਸਾਲਾਂ ਦੌਰਾਨ ਜਿਹੜੇ ਕਹਿਰ ਸਿੱਖਾਂ ਉੱਪਰ ਇੱਕ ਕੌਮ ਦੇ ਰੂਪ ਵਿੱਚ ਢਾਹੇ ਗਏ ਹਨ, ਉਨ੍ਹਾਂ ਵਿਚੋਂ ਵੱਡਾ ਘੱਲੂਘਾਰਾ ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦਾ ਹੈ। ਇਸ ਘਟਨਾ ਨੇ ਸਿੱਖਾਂ ਨੂੰ ਮੁਗਲਾਂ ਵਿਰੁੱਧ ਜਥੇਬੰਦ ਹੋਣ ਲਈ ਠੋਸ ਆਧਾਰ ਮੁਹੱਈਆ ਕੀਤਾ ਅਤੇ ਸਿੱਖ ਰਾਜ ਦੀ ਕਾਇਮੀ ਲਈ ਰਾਹ ਵੀ ਮੋਕਲਾ ਕੀਤਾ।

## ਘਟਨਾ ਦਾ ਪਿਛੋਕੜ:

ਸੰਨ 1739 ਈ: ਵਿੱਚ ਨਵਾਬ ਕਪੂਰ ਸਿੰਘ ਤੇ ਸ: ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖਾਂ ਨੇ ਨਾਦਰ ਸ਼ਾਹ ਦੀ ਮੁੜਦੀ ਫੌਜ ਦੇ ਨੱਕ ਵਿੱਚ ਦਮ ਕਰ ਦਿੱਤਾ ਸੀ, ਨਾਦਰ ਦੀ ਫੌਜ ਨੂੰ ਹਰ ਪੜਾਅ 'ਤੇ ਮਜ਼ਬੂਰੀ ਦਾ ਅਹਿਸਾਸ ਕਰਾਵਾਇਆ। ਇਹ ਵੇਖ ਕੇ ਨਾਦਰ ਸ਼ਾਹ, ਅਤਿ ਕਰੋਧ ਦੀ ਹਾਲਤ ਵਿੱਚ ਜਦੋਂ ਪੰਜਾਬ ਦੇ ਸੂਬੇਦਾਰ ਜ਼ਕਰੀਆ ਖਾਨ ਨੂੰ ਕਿਹਾ ਕਿ ਇਨ੍ਹਾਂ ਦੇ ਘਰ-ਘਾਟ ਫੂਕ ਦਿਓ ਤਾਂ ਜ਼ਕਰੀਆ ਖਾਨ ਦਾ ਜਵਾਬ ਸੀ, "ਹਜ਼ੂਰ ! ਘੋੜਿਆਂ ਦੀਆਂ ਕਾਠੀਆਂ ਇਨ੍ਹਾਂ ਦੇ ਘਰ ਹਨ।"- 'ਖਾਨਾਇ ਉਸ਼ਾ ਜ਼ੀਨ ਅਸਤ।' ਇਹ ਸੁਣ ਕੇ ਨਾਦਰ ਸ਼ਾਹ ਹੈਰਾਂਨ ਹੋਇਆ ਅਤੇ ਮੰਦ-ਮੰਦ ਮੁਸਕਰਾਉਂਦਿਆਂ ਖਦਸ਼ਾ ਪ੍ਰਗਟ ਕੀਤਾ ਕਿ ਅਜਿਹੇ ਲੋਕਾਂ ਤੋਂ ਡਰਨਾ ਚਾਹੀਦਾ ਹੈ ਅਤੇ ਉਹ ਸਮਾਂ ਦੂਰ ਨਹੀਂ ਜਦੋਂ ਇਹ ਲੋਕ ਆਪਣੀ ਚੜ੍ਹਦੀ ਕਲਾ ਸਦਕਾ ਦੇਸ਼ ਦੇ ਹਾਕਮ ਹੋਣਗੇ - 'ਈ ਮੁਲਕ ਰਾਖਵਾਹੰਦ
f ਗ ਫ ਤ ' ।
ਇਵੇਂ ਹੀ ਅਹਿਮਦ ਸ਼ਾਹ ਅਬਦਾਲੀ ਵੀ ਇਹ ਕਹਿਣ ਲਈ ਮਜ਼ਬੂਰ ਹੋ ਗਿਆ ਸੀ ਕਿ "ਸਿੱਖਾਂ 'ਚੋਂ ਹਕੂਮਤ ਦੀ ਬੋ ਆਉਂਦੀ ਹੈ"। ਇਹ, ਅਠਾਰਵੀਂ ਸਦੀ ਦਾ ਉਹ ਕਾਲ ਸੀ ਜਿਸ ਨੂੰ ਸਿੱਖ ਇਤਿਹਾਸ ਵਿੱਚ 'ਕਾਲਾ ਦੌਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ ਉਦੋਂ !

ਅਹਿਮਦ ਸ਼ਾਹ ਅਬਦਾਲੀ ਨੇ ਹਿੰਦੋਸਤਾਨ 'ਤੇ ਲਗਪਗ ਦਸ ਹਮਲੇ ਕੀਤੇ। ਲੁੱਟ-ਮਾਰ ਦਾ ਮਾਲ ਲੈ ਕੇ ਜਦੋਂ ਅਬਦਾਲੀ ਦੀ ਮੁੜਦੀ ਫੌਜ ਪੰਜਾਬ ਵਿਚੋਂ ਦੀ ਗੁਜ਼ਰਦੀ ਤਾਂ ਸਿੱਖ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੀ ਲੁੱਟ ਦੇ ਮਾਲ ਦਾ ਭਾਰ ਹੌਲਾ ਕਰ ਦਿੰਦੇ ਅਤੇ ਕੈਦੀ ਲੜਕੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੋਂ-ਘਰੀਂ ਪਹੁੰਚਾ ਦਿੰਦੇ। ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੂੰ ਹਰ ਵਾਰ ਨਮੋਸ਼ੀ ਦਾ ਮੂੰਹ ਵੇਖਣਾ ਪੈਂਦਾ ਸੀ। ਆਖਿਰ ਉਸ ਨੇ ਸਿੱਖਾਂ ਨਾਲ ਉਚੇਚੇ ਤੌਰ 'ਤੇ ਸਿੱਝਣ ਦਾ ਮਨ ਬਣਾ ਲਿਆ। ਉਸ ਨੇ ਜੋ ਹਮਲਾ 1762 ਈ: ਵਿੱਚ ਕੀਤਾ ਉਸ ਦਾ ਮੁੱਖ ਉਦੇਸ਼ ਸਿੱਖਾਂ ਦੀ ਸ਼ਕਤੀ ਨੂੰ ਨਸ਼ਟ ਕਰਨਾ ਸੀ। ਅਬਦਾਲੀ ਦੇ ਇਸ ਸਿੱਖ ਵਿਰੋਧੀ ਹਮਲੇ ਨੂੰ ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ ਅਤੇ ਇਹ ਉਸ ਦਾ ਛੇਵਾਂ ਹਮਲਾ ਸੀ।

ਇਸ ਵੇਰ ਅਬਦਾਲੀ, ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਯੋਜਨਾ ਬਣਾ ਕੇ 18,000 ਬਲੋਚ ਧਾੜਵੀਆਂ ਨਾਲ ਨਮਾਜ਼ ਅਦਾ ਕਰਕੇ ਤੁਰਿਆ ਸੀ। ਅਬਦਾਲੀ ਦੇ ਇਸ ਭਰਮ-ਪੂਰਣ ਪ੍ਰਚਾਰ ਕਿ ਕਾਫਰਾਂ ਨੂੰ ਤੈਅ ਤੇਗ ਕਰਨਾ ਮੱਕੇ ਸਰੀਫ ਦੀ ਜ਼ਿਆਰਤ ਦੇ ਬਰਾਬਰ ਹੈ, ਤੋਂ ਪ੍ਰਭਾਵਤ ਹੋ ਕੇ ਕੁਝ ਹੋਰ ਸੈਨਿਕ ਉਸ ਦੇ ਝੰਡੇ ਹੇਠ ਇਕੱਠੇ ਹੋ ਗਏ। ਇਸ ਤਰ੍ਹਾਂ 22,000 ਭੂਸਰੇ ਹੋਏ ਸੈਨਿਕਾਂ ਨਾਲ ਅਬਦਾਲੀ ਜਨਵਰੀ, 1762 ਈ: ਨੂੰ ਰਹੁਤਾਸ ਰਾਹੀਂ ਭਾਰਤ ਵਿੱਚ ਦਾਖਲ ਹੋਇਆ। ਅਬਦਾਲੀ ਅਤੇ ਉਸ ਦੇ ਸੈਨਿਕਾਂ ਦੇ ਹੌਂਸਲੇ ਬੁਲੰਦ ਸਨ, ਕਿਉਂਕਿ ਜੇ ਪਿਛਲੇ ਸਾਲ ਹੀ ਪਾਣੀਪਤ ਦੀ ਤੀਜੀ ਲੜਾਈ (14 ਜਨਵਰੀ, 1761) ਵਿੱਚ ਅਬਦਾਲੀ ਨੇ ਮਰਹਾਟਿਆਂ ਨੂੰ ਲੱਕ-ਤੋੜਵੀਂ ਸ਼ਿਕਸ਼ਤ ਦਿੱਤੀ ਸੀ।

ਲਾਹੌਰ 'ਤੇ ਕਬਜ਼ਾ ਕਰਨ ਉਪਰੰਤ ਅਬਦਾਲੀ ਨੇ ਸਿੱਖਾਂ ਨਾਲ ਟੱਕਰ ਲੈਣ ਲਈ ਲੁਧਿਆਣਾ ਵੱਲ ਕੂਚ ਕੀਤਾ। 4 ਫਰਵਰੀ 1762 ਨੂੰ ਉਹ ਲੁਧਿਆਣਾ ਪਹੁੰਚਿਆ ਅਤੇ 5 ਫਰਵਰੀ ਨੂੰ ਕੁੱਪ ਵਿਖੇ। ਪਿੰਡ ਕੁੱਪ, ਲੁਧਿਆਣਾ-ਧੂਰੀ ਰੇਲਵੇ ਲਾਇਨ 'ਤੇ ਮੰਡੀ ਅਹਿਮਦਗੜ੍ਹ ਤੇ ਮਲੇਰਕੋਟਲਾ ਸਟੇਸ਼ਨਾਂ ਵਿਚਕਾਰ ਸਥਿਤ ਹੈ। ਇਸ ਤਰ੍ਹਾਂ ਅਬਦਾਲੀ ਦੀਆਂ ਫੌਜਾਂ ਨੇ ਮਲੇਰਕੋਟਲਾ ਤੋਂ ਪੂਰਬ ਵੱਲ ਛੇ ਮੀਲ ਦੀ ਦੂਰੀ 'ਤੇ ਪਿੰਡ ਕੁੱਪ (ਕੁੱਪ-ਰਹੀੜਾ) ਲਾਗੇ ਸਿੱਖਾਂ ਨੂੰ ਘੇਰ ਲਿਆ। ਦਲ ਖਾਲਸਾ ਉਸ ਵੇਲੇ ਬੱਚਿਆਂ, ਬੁੱਢਿਆਂ ਤੇ ਇਸਤਰੀਆਂ ਸਮੇਤ ਵਹੀਰ ਦੀ ਸ਼ਕਲ ਵਿੱਚ ਕਿਸੇ ਸੁਰੱਖਿਅਤ ਥਾਂ ਵੱਲ ਸਫਰ ਕਰ ਰਿਹਾ ਸੀ। ਇਸ ਤਰ੍ਹਾਂ ਸਿੱਖ ਉਸ ਸਮੇਂ ਲੜਾਈ ਲਈ ਤਿਆਰ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਕੋਲ ਪੂਰੇ ਹਥਿਆਰ ਸਨ। ਸਿੱਖਾਂ ਦਾ ਅੰਦਾਜ਼ਾ ਸੀ ਕਿ ਅਬਦਾਲੀ ਉਨ੍ਹਾਂ ਤੱਕ 6 ਜਾਂ 7 ਫਰਵਰੀ ਤੋਂ ਪਹਿਲਾਂ ਨਹੀਂ ਪਹੁੰਚ ਸਕੇਗਾ, ਪਰ ਅਬਦਾਲੀ ਨੇ ਲਗਪਗ 150 ਮੀਲਾਂ ਦਾ ਸਫਰ ਦੋ ਦਿਨਾਂ ਵਿੱਚ ਮੁਕਾ ਕੇ ਸਿੱਖਾਂ ਨੂੰ 'ਹੱਥਾਂ ਪੈਰਾਂ ਦੀ ਪਾ ਦਿੱਤੀ ਸੀ' ( ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਅਬਦਾਲੀ ਨੇ ਇਹ ਸਫਰ ਕੇਵਲ 36 ਘੰਟਿਆਂ ਵਿੱਚ ਤੈਅ ਕੀਤਾ) ਇਸ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਨੇ ਇਹ ਕਹਿਰੀ ਹਮਲਾ ਬਹੁਤ ਗੁਪਤ ਅਤੇ ਫੁਰਤੀ ਨਾਲ ਕੀਤਾ। ਪ੍ਰਤੀਕੂਲ ਹਾਲਾਤ ਦੇ ਬਾਵਜੂਦ ਸਿੱਖਾਂ ਨੇ ਡੱਟ ਕੇ ਮੁਕਾਬਲਾ ਕੀਤਾ। ਇਸ ਸਮੇਂ ਸਿੱਖਾਂ ਦੀ ਕਮਾਂਡ ਸ: ਜੱਸਾ ਸਿੰਘ ਆਹਲੂਵਾਲੀਆ, ਸ: ਚੜ੍ਹਤ ਸਿੰਘ ਸ਼ੁਕਰਚੱਕੀਆ (ਮਹਾਰਾਜਾ ਰਣਜੀਤ ਸਿੰਘ ਦਾ ਦਾਦਾ), ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਸ਼ਿਆਮ ਸਿੰਘ ਆਦਿ ਵਰਗੇ ਮਹਾਨ ਜਰਨੈਲ ਕਰ ਰਹੇ ਸਨ। ਬਾਬਾ ਆਲਾ ਸਿੰਘ (ਬਾਨੀ ਰਿਆਸਤ ਪਟਿਆਲਾ) ਨੇ ਵੀ ਇਸ ਯੁੱਧ ਵਿੱਚ ਸਿੱਖਾਂ ਦੀ ਸਹਾਇਤਾ ਕੀਤੀ। ਸਿੱਖ ਇਤਿਹਾਸ ਨੂੰ ਨਵਾਂ ਮੋੜ ਦੇਣ ਵਾਲੀ ਇਹ ਘਟਨਾ 5 ਫਰਵਰੀ 1762 ਈ: ਨੂੰ ਵਾਪਰੀ।

ਸਰਹਿੰਦ ਦੇ ਸੂਬੇਦਾਰ ਜੈਨ ਖਾਂ ਅਤੇ ਕੁੱਝ ਇਕ ਹੋਰ ਸਥਾਨਕ ਮੁਗਲ ਨਵਾਬਾਂ ਨੇ ਅਹਿਮਦ ਸ਼ਾਹ ਅਬਦਾਲੀ ਦੀ ਮਦਦ ਕੀਤੀ। (ਇਤਫਾਕਵੱਸ, ਜੈਨ ਖਾਂ ਨੂੰ ਬਾਅਦ ਵਿੱਚ ਸਿੰਘਾਂ ਨੇ ਸਰਹਿੰਦ ਤੋਂ ਲਗਪਗ 7 ਮੀਲ ਦੀ ਵਿੱਥ 'ਤੇ ਪਿੰਡ ਪੀਰਜੈਨ ਵਿਖੇ ਇਕ ਝਪਟ ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਸੀ।)

ਦਲ ਖਾਲਸਾ ਕਿਉਂਕਿ ਉਸ ਸਮੇਂ ਵਹੀਰ ਸਮੇਤ ਸੀ ਜਿਸ ਕਾਰਨ, ਰਤਨ ਸਿੰਘ ਭੰਗੂ ਅਨੁਸਾਰ 30 ਹਜ਼ਾਰ ਬੱਚੇ, ਬੁੱਢੇ, ਇਸਤਰੀਆਂ ਤੇ ਜਵਾਨ ਇਸ ਭਿਆਨਕ ਯੁੱਧ ਦੀ ਭੇਟ ਚੜ੍ਹ ਗਏ। ਬੇਸ਼ੱਕ ਅਬਦਾਲੀ ਦੇ ਇਸ ਹਮਲੇ ਦੌਰਾਨ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ ਪਰ ਸਿੱਖਾਂ ਨੇ ਅਬਦਾਲੀ ਦੀ ਪੇਸ਼ ਨਾ ਜਾਣ ਦਿੱਤੀ। ਅੰਤ ਸਿੱਖਾਂ ਦੇ ਹੌਂਸਲੇ ਤੋਂ ਭੈਅ-ਭੀਤ ਹੋ ਕੇ ਉਹ ਰਾਤ ਦੇ ਹਨੇਰ੍ਹੇ ਤੋਂ ਲਾਭ ਉਠਾਉਂਦਿਆਂ ਪਹਿਲਾਂ ਲਾਹੌਰ ਚਲਿਆ ਗਿਆ ਅਤੇ ਫਿਰ ਅਫਗਾਨਿਸਤਾਨ ਦਾ ਰਾਹ ਫੜਿਆ। (ਬਾਅਦ ਵਿੱਚ ਉਸ ਨੇ ਜੋ ਹਮਲੇ ਕੀਤੇ ਉਹ ਉਸ ਦੀ ਕਮਜ਼ੋਰੀ ਦਾ ਢੰਡੋਰਾ ਸਨ, ਸ਼ਕਤੀ ਦਾ ਨਗਾਰਾ ਨਹੀਂ)।

'ਔਕਸਫੋਰਡ ਹਿਸਟਰੀ ਆਫ ਮਾਡਰਨ ਇੰਡੀਆ' ਵਿੱਚ ਪਰਸੀਵਲ ਸਪੀਯਰ ਨੇ ਸਿੱਖਾਂ ਦੇ ਸੁਭਾਅ ਬਾਰੇ ਲਿਖਦਿਆਂ ਠੀਕ ਹੀ ਕਿਹਾ ਹੈ ਕਿ 'ਸਿੱਖ ਕੁੱਟੇ ਜਾਣ ਨਾਲ ਤੁੜੀ ਨਹੀਂ ਬਣਦੇ ਸਗੋਂ ਫੌਲਾਦ ਹੋ ਢਲਦੇ ਹਨ।' ਇਹੋ ਕਾਰਨ ਹੈ ਕਿ ਵੱਡੇ ਘੱਲੂਘਾਰੇ ਦੀ 'ਕੁੱਟ' ਨੇ ਸਿੱਖ ਸ਼ਕਤੀ ਨੂੰ ਨਵਾਂ ਰੋਹ ਪ੍ਰਦਾਨ ਕੀਤਾ-ਸਿੱਖ 'ਫੌਲਾਦ ਹੋ ਢਲੇ'। ਇਤਿਹਾਸ ਗਵਾਹ ਹੈ ਕਿ ਵੱਡੇ ਘੱਲੂਘਾਰੇ ਤੋਂ ਥੋੜ੍ਹੇ ਅਰਸੇ ਬਾਅਦ ਹੀ ਸਿੱਖਾਂ ਨੇ ਮੁੜ ਸਰਹਿੰਦ 'ਤੇ ਕਬਜ਼ਾ ਕਰ ਲਿਆ। ਇਸ ਦੇ ਨਾਲ ਹੀ ਸਿੱਖ ਉਸ ਸ਼ਾਹ 'ਤੇ ਹੋ ਤੁਰੇ ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਹੀ ਸੀ।

*9217845812*

— 0 —

# ਸਿੱਖ ਧਰਮ ਬਾਰੇ ਇਕ ਸਾਂਭਣ ਯੋਗ ਦਸਤਾਵੇਜ਼

*ਪਰਸਰਾਮ ਸਿੰਘ ਬੱਧਣ*

ਪੁਸਤਕ :- ਸਿੱਖ ਦਾ ਧੁਰਾ 'ਕੇਵਲ ਗੁਰੂ ਗ੍ਰੰਥ ਸਾਹਿਬ'
ਲੇਖਕ : ਡਾ. ਦਲਜੀਤ ਸਿੰਘ

ਦੋ ਵਰ੍ਹੇ ਪਹਿਲਾਂ ਦੀ ਗੱਲ ਹੈ, ਇਕ ਦਿਨ ਸ. ਸੇਵਾ ਸਿੰਘ ਜੀ (ਸੇਵੀ ਰਾਇਤ) ਵੱਲੋਂ ਫੋਨ ਤੇ ਉਪ੍ਰੋਕਤ ਪੁਸਤਕ ਬਾਰੇ ਦਾਸ ਨੂੰ ਪਰਚਾ ਲਿਖਣ ਦੀ ਤਾਕੀਦ ਕੀਤੀ ਗਈ। ਮੈਂ ਉਹਨਾਂ ਨੂੰ ਕਿਹਾ ਕਿ ਜੇਕਰ ਆਪਜੀ ਮੈਨੂੰ ਇਸ ਦੇ ਯੋਗ ਸਮਝਦੇ ਹੋ ਤਾਂ ਵਾਹਿਗੁਰੂ ਜੀ ਆਪਣੀ ਰਹਿਮਤ ਕਰਕੇ ਜ਼ਰੂਰ ਹੀ ਇਸ ਸ਼ੁਭ ਕਾਰਜ ਨੂੰ ਕਰਨ ਵਿਚ ਮੇਰੀ ਸਹਾਇਤਾ ਕਰਨਗੇ। ਦਾਸ ਨਾਂ ਤਾਂ ਕੋਈ ਵਿਦਵਾਨ ਹੈ ਅਤੇ ਨਾਂ ਹੀ ਇਤਨਾ ਪੜ੍ਹਿਆ ਲਿਖਿਆ ਹੈ ਕਿ ਇਕ ਸੂਝਵਾਨ ਅਤੇ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਦੇ ਧਾਰਨੀ ਦੀ ਲਿਖੀ ਪੁਸਤਕ ਉੱਤੇ ਆਪਣੇ ਵਿਚਾਰ ਲਿਖ ਸਕੇ। ਪੇਪਰ ਲਿਖਣਾ ਤੇ ਪੜ੍ਹਨਾ ਤਾਂ ਦੂਰ ਦੀ ਗੱਲ ਹੈ। ਖੈਰ ਸੇਵੀ ਰਾਇਤ ਜੀ ਨੇ ਆਪਣੀ ਸੰਸਥਾ ਵੱਲੋਂ ਫੈਸਲਾ ਕੀਤੇ ਅਨੁਸਾਰ ਇਹ ਪੁਸਤਕ ਮੈਨੂੰ ਖੁਦ ਮੇਰੇ ਘਰ ਪਹੁੰਚ ਕੇ ਦੇਣ ਦੀ ਕ੍ਰਿਪਾਲਤਾ ਕੀਤੀ। ਬਹੁਤ ਹੀ ਖੂਬਸੂਰਤ ਟਾਈਟਲ ਵਾਲੀ ਇਸ ਗੁਰਮਤ ਅਨੁਸਾਰੀ ਧਾਰਮਿਕ ਵਿਚਾਰਾਂ ਦੀ ਸੁਗੰਧੀ ਫੈਲਾਣ ਵਾਲੀ ਪੁਸਤਕ ਨੂੰ ਦੇਖਦਿਆਂ ਹੀ ਮਨ ਸ਼ਰਧਾ ਨਾਲ ਝੁਕ ਗਿਆ। ਪੁਸਤਕ ਨੂੰ ਪ੍ਰਾਪਤ ਕਰਦਿਆ ਹੀ ਮਸਤਕ ਨਾਲ ਛੁਹਾਇਆ ਅਤੇ ਵਾਹਿਗੁਰੂ ਦਾ ਧੰਨਵਾਦ ਕੀਤਾ। ਮੇਰੇ ਲਈ ਇਹ ਸ਼ੁਭ ਅਵਸਰ ਸੀ ਜਿਸ ਨੂੰ ਮੈ ਹੱਥੋਂ ਗੁਆਣਾ ਨਾ ਚਾਹਿਆ। ਆਪਣੇ ਇਸ ਅਵੇਸਲੇ ਮਨ ਨੂੰ ਗੁਰਮਤ ਵਿਚਾਰਾਂ ਦੇ ਨਾਲ ਜੋੜਨ ਦੇ ਇਸ ਸ਼ੁਭ ਅਵਸਰ ਨੂੰ ਮੁਹੱਈਆ ਕਰਵਾਣ ਲਈ ਮੈਂ ਸੇਵੀ ਰਾਇਤ ਜੀ ਅਤੇ ਸੰਸਥਾਂ 'ਸਾਹਿਤ ਵਿਗਿਆਨ ਕੇਂਦਰ' ਦਾ ਤਹਿ ਦਿਲੋਂ ਧੰਨਵਾਦੀ ਹਾਂ। ਇਹ ਸੰਸਥਾਂ ਵਿਗਿਆਨਕ ਸੋਚ ਨੂੰ ਉਭਾਰਨ ਦੇ ਮੰਤਵ ਨਾਲ ਅਜਿਹੇ ਕਾਰਜ ਰਚਾਉਣ ਵਿੱਚ ਕਾਰਜਸ਼ੀਲ ਰਹਿੰਦੀ ਹੈ।

ਧਾਰਮਿਕ ਵਿਸ਼ੇ ਤੇ ਗੱਲ ਕਰਨੀ ਬਹੁਤ ਮੁਸ਼ਕਿਲ ਹੁੰਦੀ ਹੈ। ਉਹ ਵੀ ਫਿਰ ਇਕ ਮਿਆਰੀ ਪੁਸਤਕ ਬਾਰੇ ਆਪਣੇ ਵਿਚਾਰ ਪ੍ਰਗਟ ਕਰਨੇ ਜਿਸਦਾ ਤੀਜਾ ਐਡੀਸ਼ਨ ਵੀ ਛਪ ਚੁੱਕਾ ਹੈ। ਪੁਸਤਕ ਦੇ ਪਹਿਲੇ ਟਾਈਟਲ ਪੰਨੇ ਤੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ਵਾਨ ਹੋਏ ਸੁਨਹਿਰੀ ਪਾਲਕੀ ਵਿਚ ਸਸ਼ੋਭਿਤ ਸੁੰਦਰ ਸਰੂਪ ਨੂੰ ਵੇਖਦਿਆਂ ਮੇਰੇ ਦਿਲ ਵਿੱਚ ਸ਼ਰਧਾ ਜਾਗ ਉੱਠੀ। ਪੁਸਤਕ ਦਾ ਅੱਖਰ-ਅੱਖਰ ਪੜ੍ਹਨ ਨੂੰ ਮਨ ਉਤਾਵਲਾ ਹੋ ਗਿਆ। ਦਾਸ ਨੇ ਇਸ ਪੁਸਤਕ ਦੇ ਟਾਈਟਲ ਪੰਨਿਆਂ ਸਮੇਤ 1 ਤੋਂ 88 ਪੰਨੇ ਤੀਕ ਇੱਕੋ ਬੈਠਕ ਵਿਚ ਗੁਰਮਤ ਨਾਲ ਜੋੜਨ ਵਾਲੇ, ਵਿਦਵਤਾ ਭਰਪੂਰ, ਰੱਬੀ ਰੰਗ ਵਿਚ ਲਬਰੇਜ਼, ਅਧਿਆਤਮਕ ਵਿਚਾਰਾਂ ਦੇ ਦਰਸ਼ਨ ਕੀਤੇ।

'ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨੀ ਦੇ ਮਹਾਨ ਗੁਰਵਾਕ ਅਨੁਸਾਰ ਹੀ ਪੁਸਤਕ ਨੂੰ ਖੁਦ ਪੜ੍ਹਨ ਦਾ ਜੋ ਅਨੰਦ ਆਉਂਦਾ ਹੈ ਉਹ ਪੜ੍ਹਨ ਵਾਲਾ ਖੁਦ ਹੀ ਮਾਣ ਸਕਦਾ ਹੈ। ਜਿਵੇ ''ਗੁਰੂ ਗ੍ਰੰਥ ਸਾਹਿਬ' ਵਿਚ ਵਰਣਿਤ 'ਅਗਾਧ ਬੋਧ' ਗੁਰਮਤ ਦੀ ਧਾਰਾ ਨੂੰ ਲਿਖਤ ਵਿੱਚ ਲਿਆਉਣਾ ਕਠਿਨ ਕਾਰਜ਼ ਹੈ ਇਵੇਂ ਹੀ ਗੁਰਮੁਖ ਪਿਆਰਿਆਂ ਦੀ ਲਿਖਿਤ ਉੱਤੇ ਆਪਣੇ ਵਿਚਾਰ ਪ੍ਰਗਟ ਕਰਨੇ ਵੀ ਕੋਈ ਸੌਖਾ ਕਾਰਜ ਨਹੀਂ।

ਮੈਂ ਬਤੌਰ ਪਾਠਕ ਹੀ ਇਸ ਪੁਸਤਕ ਬਾਰੇ ਆਪਣੇ ਵਿਚਾਰ ਪੇਸ਼ ਕਰ ਰਿਹਾ ਹਾਂ। ਇਸ ਤੋਂ ਪਹਿਲਾ ਮੈਂ ਸਿੱਖ ਸ਼ਬਦ ਬਾਰੇ ਸਮਝਣ ਲਈ ਮਹਾਨ ਕੋਸ਼ (ਕਾਹਨ ਸਿੰਘ ਨਾਭਾ) ਦਾ ਸਹਾਰਾ ਲਿਆ। ਪੰਨਾ 192 ਤੇ

"ਸਤਿ ਸੰਤੋਖ ਦਯਾ ਧਰਮ ਨਾਮ ਦਾਨ ਇਸਨਾਨ ਦਿੜਾਯਾ।

ਗੁਰਸਿਖ ਲੈ ਗੁਰ ਸਿੱਖ ਸਦਾਯਾ। ਗੁਰ ਉਪਦੇਸ਼ ਪਰਵੇਸ ਰਿਦ ਅੰਤਰ ਹੈ,

ਸ਼ਬਦ ਸੁਰਤ ਸੋਈ ਸਿੱਖ ਜਾਨੀ ਐ"।

ਗੁਰੂ ਨਾਨਕ ਦੇਵ ਜੀ ਵੱਲੋਂ ਚਲਾਏ ਸਿੱਖ ਧਰਮ ਨੂੰ ਮੰਨਣ ਵਾਲੇ ਨੂੰ ਸਿੱਖ ਕਹਿੰਦੇ ਹਨ। ਇਸੇ ਹੀ ਕੋਸ਼ ਵਿੱਚ ਧਰਮ ਦੇ ਅਰਥ ਵੀ ਕੀਤੇ ਗਏ ਹਨ। ਮਨੁੱਖ ਦਾ ਧਰਮ ਸੱਚ ਕਮਾਉਣਾ ਹੀ ਹੈ। ਦਇਆ ਤੇ ਸੰਤੋਖ ਇਸ ਦੇ ਜਰੂਰੀ ਅੰਗ ਹਨ। ਧਰਮ ਦਾ ਕੰਮ ਜੋੜਨਾ ਹੈ ਨਾ ਕਿ ਤੋੜਨਾ। ਸਿੱਖ ਧਰਮ ਅਨੁਸਾਰ ਮਾਨਵ ਮਾਤਰ ਵਿੱਚ ਗੁਰਮਤ ਦੁਆਰਾ ਸ਼ੁਭ ਗੁਣਾਂ ਦਾ ਪ੍ਰਵੇਸ਼ ਕਰਾਉਣਾ ਹੀ ਧਰਮ ਹੈ। ਪੁਸਤਕ ਬਾਰੇ ਵਿਦਵਾਨ ਹਸਤੀਆਂ ਨੇ ਜਿਵੇਂ ਕਿ (1) ਕੰਵਰ ਮਹਿੰਦਰ ਪ੍ਰਤਾਪ ਸਿੰਘ ਨੇ ਮੁੱਖ ਸ਼ਬਦ ਵਿਚ (2) ਹਰਿਭਜਨ ਸਿੰਘ ਚੇਅਰਮੈਨ, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨੇ ਦੋ-ਸ਼ਬਦ ਵਿਚ ਆਪਣੇ ਕੀਮਤੀ ਸ਼ੁਭ ਵਿਚਾਰ ਪ੍ਰਗਟ ਕੀਤੇ ਹਨ।

ਡਾਕਟਰ ਦਲਜੀਤ ਸਿੰਘ ਵੱਲੋਂ ਪੁਸਤਕ ਦੇ ਪਹਿਲੇ ਤੇ ਦੂਜੇ ਐਡੀਸ਼ਨ ਬਾਰੇ ਆਪਣੇ ਵੱਲੋਂ ਵਿਚਾਰ ਪ੍ਰਗਟ ਕੀਤੇ ਹੋਏ ਹਨ। "ਧੰਨ ਲੇਖਾਰੀ ਨਾਨਕਾ" ਸਿਰਲੇਖ ਹੇਠ ਤਾਂ ਇਕਵਾਕ ਸਿੰਘ ਪੱਟੀ, ਸੰਪਾਦਕ ਵਿਰਾਸਤ ਮੈਗਜ਼ੀਨ, ਕੈਨੇਡਾ ਨੇ ਤਾਂ ਪੁਸਤਕ ਬਾਰੇ ਵਿਚਾਰ ਪੇਸ਼ ਕਰਦਿਆਂ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰਨ ਵਾਲਾ ਅਹਿਮ ਕੰਮ ਕੀਤਾ ਹੈ। ਪਾਠਕ ਵੀਰਾਂ ਦੇ ਵਿਚਾਰ ਪੁਸਤਕ ਵਿੱਚ ਸ਼ਾਮਲ ਕਰਨਾ ਵੀ ਹੋਰ ਪਾਠਕਾਂ ਨੂੰ ਪੜ੍ਹਨ ਦੀ ਜਾਗ ਲਾਉਣ ਦੇ ਤੁਲ ਵਧੀਆ ਉਪਰਾਲਾ ਹੈ। ਪੁਸਤਕ ਵਿਚ ਪ੍ਰਸਤੁਤ ਵਿਸ਼ੇ,

1. ਸਿਮਰਨ ਕੀ ਹੈ,
2. ਧਰਮ ਤੇ ਰਾਜਨੀਤੀ, ਗ੍ਰੰਥੀ ਸਿੰਘ ਸਿੱਖੀ ਦੀ ਬੁਨਿਆਦ ਹਨ।
3. ਗੁਰੂ ਸਾਹਿਬਾਨ ਦੀ ਸਿੱਖਿਆ ਕਿਨ੍ਹਾਂ ਲਈ ?
4. ਜਪਹੁ ਤ ਏਕੋ ਨਾਮਾ
5. ਸਿੱਖੀ ਅੰਦਰੋਂ ਚਾਹੀਦੀ ਹੈ ਆਦਿ।

ਗੱਲ ਕੀ ਹਰ ਵਿਸ਼ਾ ਹੀ ਸਿੱਖ ਦੇ ਲਈ ਚਾਨਣ ਮੁਨਾਰੇ ਦਾ ਕੰਮ ਕਰਦਾ ਹੈ।

ਕਿਸੇ ਵੀ ਚੀਜ਼ ਦਾ ਗਿਆਨ ਪ੍ਰਾਪਤ ਕਰਨ ਲਈ ਮਨੁੱਖ ਨੂੰ ਆਪਣੇ ਵੱਲੋਂ ਪਹਿਲਾਂ ਅਭਿਆਸ ਕਰਨ ਦੀ ਜ਼ਰੂਰਤ ਹੈ। ਜਿਵੇਂ ਕਿ ਹਿਸਾਬ, ਅਲਜ਼ਬਰਾ ਅਤੇ ਟ੍ਰਿਗਨੋਮੈਟਰੀ ਆਦਿ ਔਖੇ ਵਿਸ਼ਿਆਂ ਲਈ ਵਿਸ਼ਾ ਮਾਹਿਰਾਂ ਵੱਲੋਂ ਈਜ਼ਾਦ ਫਾਰਮੂਲੇ ਅਧਿਆਪਕਾਂ ਦੁਆਰਾ ਵਿਦਿਆਰਥੀ ਨੂੰ ਦ੍ਰਿੜ ਕਰਵਾਏ ਜਾਂਦੇ ਹਨ। ਤਾਂ ਕਿ ਇਨ੍ਹਾਂ ਵਿਸ਼ਿਆ ਦੇ ਕਠਿਨ ਸੁਆਲਾਂ ਦਾ ਹਲ ਸਹਿਜਤਾ ਨਾਲ ਕੀਤਾ ਜਾ ਸਕੇ। ਬਿਲਕੁਲ ਇਸੇ ਤਰ੍ਹਾਂ ਹੀ ਅਧਿਆਤਮਵਾਦ ਵੀ ਇੱਕ ਅਜਿਹਾ ਵਿਸ਼ਾ ਹੈ ਜਿਸਦੀ ਸਮਝ ਗੁਰੂ ਦੀ ਸੰਗਤ ਵਿਚ ਹੀ ਮਿਲਦੀ ਹੈ। ਬਸ਼ਰਤੇ ਕਿ ਅਧਿਆਤਮ ਬਾਰੇ ਜਾਣਨ ਦੀ ਮਾਨਵ ਵਿਚ ਭੁੱਖ ਹੋਵੇ। ਸਰਬ ਵਿਆਪਕ ਪ੍ਰਮਾਤਮਾ ਨਾਲ ਇਕ-ਮਿੱਕ ਹੋਈ ਕੋਈ ਰੱਬੀ ਰੂਹ ਹੀ ਜੀਵ ਨੂੰ ਇਸ ਮਾਰਗ ਤੇ ਚੱਲਣ ਦਾ ਰਾਹ ਦੱਸ ਸਕਦੀ ਹੈ। ਤਾਂ ਕਿ ਸਾਧਕ ਦੇ ਰਾਹ ਵਿਚ ਅਟਕਾਰਾਂ ਦਾ ਹੱਲ ਹੋ ਸਕੇ। ਗੁਰੂ ਗ੍ਰੰਥ ਸਾਹਿਬ ਵਿਚ ਇਸ ਕਾਰਜ ਲਈ ਬਹੁਤ ਹੀ ਸਰਲਤਾ ਦੁਆਰਾ ਸਮਝਾਣ ਲਈ ਮਨ ਦੀ ਸਾਧਨਾ ਹਿਤ ਵਿਆਖਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਛੇ ਗੁਰੂ ਸਾਹਿਬਾਨ ਸਮੇਤ ਸੰਤਾਂ, ਭਗਤਾਂ ਤੇ ਭੱਟਾਂ ਆਦਿ ਦੀ ਬਾਣੀ ਸ਼ਾਮਲ ਹੈ। ਰਾਗਾਂ ਵਿਚ ਲਿਖੀ ਸਾਰੀ ਬਾਣੀ ਵਿੱਚ ਕੇਵਲ ਇੱਕ ਪ੍ਰਮਾਤਮਾ, ਸਰਵ ਸ਼ਕਤੀਮਾਨ ਵਾਹਿਗੁਰੂ ਦੀ ਹੋਂਦ ਦਾ ਜ਼ਿਕਰ ਹੈ। ਆਪਣੇ ਮਨ ਵਿਚੋਂ ਸਭ ਵਿਸ਼ੇ ਵਿਕਾਰਾਂ ਨੂੰ ਦੂਰ ਕਰਨ ਤੇ ਹੀ ਮਨ ਸ਼ੁੱਧ ਹੁੰਦਾ ਹੈ। ਸ਼ੁੱਧ ਮਨ ਵਿਚੋਂ ਹੀ ਪਰਮਾਤਮਾ ਪ੍ਰਗਟ ਹੁੰਦਾ ਹੈ। ਇਸ ਦੇ ਹੀ ਵਿਚ ਪਰਮਾਤਮਾ ਹੈ ਤਾਂ ਪਹਿਲੋਂ ਹੀ, ਪ੍ਰੰਤੂ ਪਿਛਲੇ ਸੰਸਕਾਰਾਂ ਕਾਰਣ ਜਨਮ ਜਨਮਾਤ੍ਰਾਂ ਦੀ ਮੈਲ ਲੱਗੀ ਕਾਰਨ ਮਨ ਦਾ ਸ਼ੀਸ਼ਾ ਧੁੰਦਲਾ ਹੋ ਚੁੱਕਿਆ ਹੁੰਦਾ ਹੈ। ਗੁਰੂ ਦੁਆਰਾ ਸੋਝੀ ਮਿਲਣ ਤੋਂ ਅਤੇ ਰੱਬੀ ਰਹਿਮਤ ਹੋਣ ਤੇ ਜੀਵ ਮਨ ਨੂੰ ਸਵੱਛਤਾ ਪ੍ਰਦਾਨ ਕਰਨ ਵਿੱਚ ਰੁਚਿਤ ਹੁੰਦਾ ਹੈ। ' ਮਨ ਜਾਗੇ ਕੀ ਇਹ ਕਹਾਣੀ, ਮੀਠੀ ਲਾਗੇ ਪ੍ਰਭ ਕੀ ਬਾਣੀ" ਦੀ ਕਲਾ ਵਰਤਣੀ ਸ਼ੁਰੂ ਹੋ ਜਾਂਦੀ ਹੈ। ਪ੍ਰਮਾਤਮਾ ਕੋਈ ਵਿਅਕਤੀ ਨਹੀ। ਉਹ ਤਾਂ ਪ੍ਰਤੱਖ ਸ਼ਕਤੀ ਹੈ। ਇਹ ਸ਼ਕਤੀ ਸ਼ਬਦ ਵਿਚ ਹੁੰਦੀ ਹੈ। ਸ਼ਬਦ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਸਾਰੇ ਖੰਡਾਂ-ਬ੍ਰਹਿਮੰਡਾਂ ਵਿਚ ਹਰ ਕਿਣਕੇ ਵਿੱਚ ਰੱਬੀ ਸ਼ਕਤੀ ਦਾ ਵਾਸਾ ਹੈ। ਹਰ ਜੀਵ ਵਿੱਚ ਉਸੇ ਸ਼ਕਤੀ ਦੁਆਰਾ ਜੀਵਨ ਪ੍ਰਵਾਹ ਚਲਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਮੰਗਲਾ ਚਰਣ ਤੋਂ ਬਾਅਦ 'ਜਪੁਜੀ ਸਾਹਿਬ' ਬਾਣੀ ਦੇ ਅਰੰਭ ਵਿੱਚ ਹੀ ਮੂਲ-ਮੰਤ੍ਰ ਉਚਾਰਦਿਆਂ ਪ੍ਰਮਾਤਮਾ ਬਾਰੇ ਵਿਅਕਤ ਕੀਤੀ ਹੈ। ਬਾਕੀ ਸਾਰੀ ਬਾਣੀ ਉਸ ਕਥਨ ਦੀ ਹੀ ਪ੍ਰੋੜ੍ਹਤਾ ਵੱਜੋਂ ਹੈ। ਇੰਝ ਕਹਿ ਲਵੋ ਕਿ ਜਪੁਜੀ ਸਾਹਿਬ ਬਾਣੀ ਦੇ ਵਿੱਚ ਪ੍ਰਮਾਤਮਾ ਰੂਪੀ ਸ਼ਕਤੀ ਬਾਰੇ ਹੀ ਵਰਣਨ ਹੈ। ਸੰਖੇਪ ਵਿਚ 'ਨਾਮ' ਹੀ ਪ੍ਰਮਾਤਮਾ ਹੈ। ਨਾਮ ਤਥਾ ਸ਼ਬਦ ਦੀ ਅਰਾਧਨਾ ਤਥਾ ਜਾਪ ਕਰਨ ਤੇ ਪ੍ਰਮਾਤਮਾ ਦੀ ਯਾਦ ਹਿਰਦੇ ਵਿਚ ਵਸ ਜਾਂਦੀ ਹੈ। ਨਾਮ ਦੇ ਪਿੱਛੇ ਨਾਮੀ 'ਪ੍ਰਮਾਤਮਾ' ਦੀ ਸ਼ਕਤੀ ਦੀ ਪਾਰਸ ਕਲਾ ਦਾ ਅਜਬ ਵਰਤਾਰਾ ਹਿਰਦੇ ਵਿੱਚ ਵਰਤਦਾ ਹੈ। ਸਿੱਖ ਸੰਗਤ ਵਿੱਚ ਵਿਚਰਦਿਆਂ ਨਾਮ ਅਭਿਆਸੀ ਹੋ ਕੇ ਸਚਿਆਰ ਸਿੱਖ ਹੋਣ ਤੀਕ ਦੀ ਪਦਵੀ ਤੇ ਪਹੁੰਚ ਜਾਂਦਾ ਹੈ। ਸਿੱਖ ਲਈ ਇਹ ਕੇਵਲ ਤੇ ਕੇਵਲ 'ਗੁਰੂ ਗ੍ਰੰਥ ਸਾਹਿਬ' ਤੋਂ ਸੇਧ ਪ੍ਰਾਪਤ ਕਰਕੇ ਗੁਰਬਾਣੀ ਅਨੁਸਾਰ ਜੀਵਨ ਨੂੰ ਢਾਲਦਿਆਂ ਹੀ ਸੰਭਵ ਹੋ ਸਕਦਾ ਹੈ। ਨਾਮ ਹੀ ਸੱਚ ਹੈ।

*'ਸਚੋਂ ਉਰੇ ਸਭ ਕੁਛ ਉੱਪਰ ਸੱਚ ਆਚਾਰ'*

ਦੇ ਮਹਾਂ ਵਾਕ ਅਨੁਸਾਰ ਇਕ ਪ੍ਰਮਾਤਮਾ ਦਾ ਨਾਮ ਹੀ ਸੱਚ ਹੈ, ਗੁਰਬਾਣੀ ਅਨੁਸਾਰ ਸੱਚ ਤੇ ਅਧਾਰਤ ਜੀਵਨ ਨੂੰ ਢਾਲਣ ਵਾਲਾ ਮਾਨਵ ਹੀ ਸਰਬ-ਸ੍ਰੇਸ਼ਟ ਹੈ।

*'ਬਲਿਹਾਰੀ ਜਾਉਂ ਜੇਤੇ ਤੇਰੇ ਨਾਵ ਹੈਂ' (ਅੰਗ 68)*

ਗੁਰਬਾਣੀ ਵਿਚ ਰੱਬ ਨੂੰ ਅਨੇਕਾਂ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ। ਸਤਿਨਾਮ, ਰਾਮ, ਰਹੀਮ, ਅੱਲਾਹ, ਪ੍ਰਵ੍ਦਗਾਰ, ਗਰੀਬ-ਨਿਵਾਜ, ਗੁਸਈਆਂ, ਬੀਠਲਾ, ਹਰੀ, ਨਾਰਾਇਣ, ਦਿਆਲੂ , ਕ੍ਰਿਪਾਲੂ, ਪ੍ਰਤਿਪਾਲਕ, ਠਾਕੁਰ, ਗੋਪਾਲ, ਰਮਈਆ, ਨਿਰੰਕਾਰ ਆਦਿ।

ਧਰਮ ਗ੍ਰੰਥਾਂ ਅਨੁਸਾਰ ਮਨੁੱਖ ਨੂੰ 'ਅਸਰਫ਼-ਉਲ-ਮਖਲੂਕਾਤ' ਦਾ ਰੁਤਬਾ ਹਾਸਲ ਹੈ ਔਪਰ ਗੁਰਬਾਣੀ ਅਨੁਸਾਰ ਇੰਜ ਵੀ ਫੁਰਮਾਨ ਹੈ :-

*'ਕਰਤੂਤ ਪਸ਼ੂ ਕੀ ਮਾਨਸ ਜਾਤ,*
*ਲੋਕ ਪਚਾਰਾ ਕਰੇ ਦਿਨ ਰਾਤ।*

ਮਾਇਆ ਅਧੀਨ ਮਨਮਤ ਵਿੱਚ ਫਸਿਆ ਮਨੁੱਖ ਪਸ਼ੂਆਂ ਵਰਗੇ ਕਰਮ ਕਰਦਾ ਹੈ ਅਤੇ ਸਹੀ ਮਾਨਵ ਹੋਣ ਦਾ ਢੌਂਗ ਵੀ ਰਚਾਉਂਦਾ ਹੈ। ਮਨਮਤ ਨੂੰ ਛੱਡ ਕੇ ਗੁਰਮਤ ਦਾ ਧਾਰਨੀ ਮਨੁੱਖ ਹੀ ਅਸਲ ਮਨੁੱਖ ਹੁੰਦਾ ਹੈ। ਜਿਵੇਂ ਕਿ ਇਕ ਸ਼ਾਇਰ ਦਾ ਕਥਨ ਹੈ :-

*'ਫਰਿਸ਼ਤੋਂ ਸੇ ਬਿਹਤਰ ਹੈ ਇਨਸਾਨ ਬਣਨਾ, ਮਗਰ ਇਸ ਮੇਂ ਲਗਤੀ ਹੈ ਮਿਹਨਤ ਜ਼ਿਆਦਾ।*

ਨਿਰਛਲ, ਨਿਰਭੈ, ਪ੍ਰੇਮ-ਰਤੰਨੀ-ਸਹਿਜ ਅਵੱਸਥਾ ਹੋਣੀ ਮਾਨਵ ਜੀਵਨ ਦੀ ਪ੍ਰਾਪਤੀ ਦਾ ਲਕਸ਼ ਹੈ। ਨੇਮ ਨਿਭਾਉਣਾ ਸਾਡਾ ਫਰਜ਼ ਹੈ। ਵਾਹਿਗੁਰੂ ਰਸ ਖੁਦ ਭਰਦਾ ਹੈ। ਗੁਰਬਾਣੀ ਸਾਰੀ ਹੀ ਰਸਦਾਇਕ ਹੈ। ਨਾਮ 'ਚ ਭਿੱਜਿਆ ਮਾਨਵ ਹੀ ਨਾਮ ਦਾ ਸੁਆਦ ਜਾਣ ਸਕਦਾ ਹੈ। ਨਾਮ ਦੀ ਪਾਰਸ ਛੋਹ ਅਤੇ ਇਸ ਦੀ ਪਾਰਸ ਕਲਾ ਨੂੰ ਮਾਣ ਗੁਰਮਤ ਵਿੱਚ ਭਿੱਜੀ ਆਤਮਾ ਨੂੰ ਸਾਰੇ ਥੋਕ ਪ੍ਰਾਪਤ ਹੁੰਦੇ ਹਨ।ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ*
*ਬਾਣੀ ਕਹੈ ਸੇਵਕ ਜਨ ਮਾਨੈ, ਪ੍ਰਤੱਖ ਗੁਰੂ ਨਿਸਤਾਰੇ।*

ਵਿਸ਼ੇਸ ਤੌਰ ਤੇ ਇੱਥੇ ਮਨ ਦੀ ਇਕਾਗਰਤਾ ਹੋਣੀ ਜ਼ਰੂਰੀ ਹੈ। ਸਾਰੀ ਗੁਰਬਾਣੀ ਵਿਚ ਮਨ ਨੂੰ ਸ਼ਬਦ ਨਾਲ ਜੁੜਨ ਦੀ ਤਾਕੀਦ ਕੀਤੀ ਗਈ ਹੈ। ਗੁਰਬਾਣੀ ਨੂੰ ਮੰਨ ਕੇ ਗੁਰਮਤ ਦੁਆਰਾ ਜੀਵਨ ਢਾਲ ਕੇ ਚੱਲਣ ਵਾਲੇ ਦੀ ਦੁਰਮਤ ਧੋਤੀ ਜਾਂਦੀ ਹੈ। ਦਵੈਤ, ਈਰਖਾ ਆਦਿ ਅਵਗੁਣ ਮਨ 'ਚੋ ਖਤਮ ਹੋ ਜਾਂਦੇ ਹਨ। ਜਿਸਤੇ ਇਹ ਕਿਰਪਾ ਹੁੰਦੀ ਹੈ। ਉਹ ਹਰ ਵਕਤ ਹੀ ਪ੍ਰਮਾਤਮਾ ਦੀ ਯਾਦ ਵਿੱਚ ਜੁੜਿਆ ਰਹਿੰਦਾ ਹੈ। ਹਮੇਸ਼ਾ ਹੀ ਉਸਦੇ ਕਰਮਾਂ ਵਿਚੋਂ ਕੁਝ ਸ਼ੁਭ ਹੋਣ ਦੀ ਹੀ ਖੁਸ਼ਬੋ ਆਉਂਦੀ ਹੈ।

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਾਹਿਬ ਵੱਲੋਂ ਖਾਲਸਾ-ਪੰਥ ਦੀ ਸਾਜਨਾ ਇਕ ਅਲੌਕਿਕ ਵਰਤਾਰਾ ਸੀ, ਜੋ ਸਮੇਂ ਦੀ ਲੋੜ ਸੀ। ਗੁਰਾਂ ਵੱਲੋਂ ਚਲਾਈ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪ੍ਰਾਪਤ ਕਰਨ ਦੀ ਰੀਤ ਦੀ ਪਾਰਸ ਕਲਾ ਦਾ ਵਰਤਣਾ ਅਦੁੱਤੀ ਤੇ ਅਨੁਭਵ ਯੁਕਤ ਅਨੁਭੂਤੀ ਹੈ। ਜੋ ਇਸ ਪ੍ਰਕਿਰਿਆ ਵਿੱਚੋਂ ਗੁਜਰਿਆ ਹੈ ਉਹੋ ਹੀ ਇਸ ਤੋਂ ਉਪਜੇ ਆਤਮਕ ਅਨੰਦ ਨੂੰ ਮਾਣ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪ੍ਰਾਪਤ ਵਾਹਿਗੁਰੂ ਮੰਤ੍ਰ, ਮੂਲ-ਮੰਤ੍ਰ, ਨਿੱਤਨੇਮ ਦੀਆਂ ਬਾਣੀਆਂ ਦੇ ਪਾਠ ਦਾ ਆਦੇਸ਼ ਅਤੇ ਪੰਜ-ਕਕਾਰੀ ਰਹਿਤ ਦੇ ਧਾਰਨੀ ਹੋਣਾ ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਨ ਲਈ ਪਹਿਲੀ ਜ਼ਰੂਰਤ ਹੈ। ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਵਿਦਵਾਨ ਸਿੰਘਾਂ ਅਰਥਾਤ ਸਾਧਨਾ ਰੱਤੇ ਵਿਦਵਾਨਾਂ ਤੋਂ ਗੁਰਬਾਣੀ ਦੀ ਵਿਚਾਰ ਵਿੱਚੋਂ ਜੀਵਨ ਲਈ ਸੇਧ ਪ੍ਰਾਪਤ ਕਰਕੇ ਸ਼ੁਭ ਗੁਣਾਂ ਦਾ ਧਾਰਨੀ ਹੋਣਾ ਹੀ ਗੁਰਸਿੱਖ ਦਾ ਅਸਲ ਮੰਤਵ ਹੋਣਾ ਲਾਜ਼ਮੀ ਹੈ। ਗੁਰਮੱਤ ਧਾਰਨ ਵਾਲੇ ਵਿਅਕਤੀ ਵਿੱਚ ਅਦਭੁਤ ਤਬਦੀਲੀ ਆਉਂਦੀ ਹੈ। ਉਹ ਮਨ ਕਰਕੇ ਸ਼ੁਭ ਗੁਣਾਂ ਦਾ ਧਾਰਨੀ ਹੋ ਜਾਂਦਾ ਹੈ ਅਤੇ ਸਚਿਆਰ ਸਿੱਖ ਬਣ ਜਾਂਦਾ ਹੈ।

'ਗੁਰੂ ਦੁਆਰੈ ਹੋਇ ਸੋਝੀ ਪਾਇਸੀ' ਗ੍ਰਿਹਿਸਥ ਵਿਚ ਰਹਿੰਦੇ ਹੋਇਆਂ ਹੀ ਮਾਨਵ ਨੂੰ ਗੁਰਬਾਣੀ ਵਿੱਚੋਂ ਹੀ ਸੇਧ ਮਿਲਦੀ ਰਹਿੰਦੀ ਹੈ ਅਤੇ ਗੁਰਬਾਣੀ ਨਾਲ ਭਿੱਜੇ ਮਨਾਂ ਵਿੱਚ ਹੌਲੀ-ਹੌਲੀ ਗੁਰਮਤ ਦਾ ਸੰਚਾਰ ਤੇ ਵਿਸਥਾਰ ਹੁੰਦਾ ਰਹਿੰਦਾ ਹੈ। ਮਨ ਵਿਚ ਗੁਰਮਤ ਅਨੁਸਾਰ ਦ੍ਰਿੜ੍ਹਤਾ ਪੈਦਾ ਹੋ ਜਾਂਦੀ ਹੈ। ਗੁਰਮੁਖ ਦ੍ਰਿੜਤਾ ਨਾਲ ਗੁਰਮਤ ਨੂੰ ਗ੍ਰਹਿਣ ਕਰਦਾ ਹੋਇਆ ਸਹਿਜ ਅਵੱਸਥਾ ਵਿੱਚ ਵਿਚਰਨ ਲਗਦਾ ਹੈ। ਇਹ ਇਕ ਲਗਾਤਾਰ ਜੁੜਨ ਦਾ ਅਭਿਆਸ ਹੈ। ਗੁਰੂ ਗ੍ਰੰਥ ਸਾਹਿਬ ਪ੍ਰਤੱਖ ਸ਼ਬਦ ਗੁਰੂ ਹਨ। ਇਸ ਦੀ ਸਿੱਖਿਆ ਗ੍ਰਹਿਣ ਕਰਨ ਨਾਲ ਘਰ ਪਰਿਵਾਰ ਵਿਚ ਰਹਿੰਦਿਆਂ, ਖਾਂਦਿਆਂ, ਪਹਿਨਦਿਆਂ, ਸਾਰੇ ਸੁੱਖ ਮਾਣਦਿਆਂ ਵੀ ਆਪਣਾ ਧਿਆਨ ਗੁਰੂ ਦੀ ਸਿੱਖਿਆ ਵੱਲ ਰੱਖਦਾ ਹੈ। ਉਸਨੂੰ ਪਦਾਰਥਾਂ, ਸੰਸਾਰਕ ਸੁੱਖਾਂ ਤੇ ਪਦਵੀਆਂ ਦੀ ਪਕੜ ਨਹੀਂ ਰਹਿੰਦੀ। ਅੰਦਰੋਂ ਮੋਹ ਟੁੱਟ ਜਾਂਦਾ ਹੈ। ਏਹੋ ਸਹਿਜ ਅਵੱਸਥਾ ਹੈ। ਗੁਰੂ ਦੀ ਸਿੱਖਿਆ ਚਿੱਤ ਵਿੱਚ ਸਮਾਈ ਰਹਿੰਦੀ ਹੈ। "ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿੱਤ ਲਾਇ"

ਗੁਰੂ ਗ੍ਰੰਥ ਸਾਹਿਬ ਜੀ ਸਾਰੀ ਦੁਨੀਆਂ ਵਿਚ ਇੱਕੋ ਅਜਿਹਾ ਗ੍ਰੰਥ ਹੈ ਜਿਸ ਨੂੰ ਗੁਰੂ ਦੀ ਉਪਾਧੀ ਨਾਲ ਸਨਮਾਨਿਆ ਜਾਂਦਾ ਹੈ। 'ਗੁਰੂ ਮੇਰੇ ਸੰਗ ਸਦਾ ਹੈ ਨਾਲੇ' ਦੇ ਗੁਰਵਾਕ

ਅਨੁਸਾਰ ਜੀਵਨ ਦੇ ਕਾਰਜ ਕਰਦੇ ਹੋਏ ਹਰ ਪਲ ਹਰ ਘੜੀ ਗੁਰਬਾਣੀ ਨਾਲ ਜੁੜਨ ਵਾਲਾ ਮਾਨਵ ਗੁਰੂ ਨੂੰ ਹਾਜ਼ਰ-ਨਾਜ਼ਰ, ਸਦਾ ਸੁਣਦਾ, ਸਦਾ ਜਾਗਦਾ ਤੇ, ਸਦਾ ਦੇਖਦਾ ਹੀ ਮੰਨਦਾ ਹੈ। ਉਹ ਕਿਸੇ ਗਲਤ ਕੰਮ ਕਰਨ ਵੱਲ ਨੂੰ ਰੁਚਿਤ ਹੀ ਨਹੀਂ ਹੁੰਦਾ। ਉਸਦੀ ਸੁਰਤੀ-ਬਿਰਤੀ ਵਿੱਚ ਗੁਰੂ ਦੀ ਰਹਿਮਤ ਵਰਤਦੀ ਹੈ। ਸੱਚ ਤੇ ਝੂਠ ਦਾ ਨਿਰਨਾ ਕਰਨ ਦੀ ਗੁਰਬਾਣੀ ਵਿੱਚੋਂ ਸ਼ਕਤੀ ਮਿਲਦੀ ਰਹਿੰਦੀ ਹੈ। ਮਤਲਬ ਤਾਂ ਸਿਰਫ ਜੁੜਨ ਦਾ ਹੈ। ਸਤਿ ਸੰਗਤ ਵਿੱਚ ਜੁੜੇ ਰਹਿਣ ਨਾਲ ਗੁਰਬਾਣੀ ਦਾ ਨਿਰੰਤਰ ਅਸਰ ਹੁੰਦਾ ਰਹਿੰਦਾ ਹੈ। ਵਿਸ਼ੇ ਵਿਕਾਰਾਂ ਤੋਂ ਮਨ ਮੁੜਿਆ ਰਹਿੰਦਾ ਹੈ। ਗੁਰਮਤ ਦਾ ਧਾਰਨੀ ਮਾਨਵ ਨਿਮ੍ਰਤਾ ਅਤੇ ਸਮਰਪਣ ਭਾਵਨਾ ਵਿਚ ਆਉਣ ਕਰਕੇ ਗੁਰੂ ਦੀ ਰਹਿਮਤ ਦਾ ਪਾਤਰ ਬਣ ਸਕਦਾ ਹੈ। ਫਿਰ ਵੀ :-

*"ਹਉਮੈ ਨਾਵੈ ਨਾਲਿ ਵਿਰੋਧੁ ਹੈ*
*ਦੋਇ ਨਾ ਵਸੈ ਇਕ ਥਾਇ॥"* ਅਤੇ
*"ਹਉਮੈ ਦੀਰਘ ਰੋਗ ਹੈ, ਦਾਰੂ ਭੀ ਇਸੁ ਮਾਹਿ॥"*

ਦੇ ਮੁੱਖ ਵਾਕ ਅਨੁਸਾਰ ਹਉਮੈ ਛੱਡਿਆਂ ਹੀ ਸ਼ੁਭ ਗੁਣਾਂ ਦਾ ਪ੍ਰਵੇਸ਼ ਮਨ ਵਿਚ ਹੋਣਾ ਸੰਭਵ ਹੋ ਸਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਜੀਵਨ ਵਿੱਚ ਸੱਚ ਦੇ ਮਾਰਗ ਤੇ ਚੱਲਣ ਵਾਲੇ ਲਈ ਰੁਕਾਵਟਾਂ ਹਨ। ਇਨ੍ਹਾਂ ਰੁਕਾਵਟਾਂ ਨੂੰ ਗੁਰਸਿੱਖ ਗੁਰਮਤ ਦਾ ਧਾਰਨੀ ਹੋ ਕੇ ਸਹਿਜੇ ਹੀ ਪਾਰ ਕਰ ਲੈਂਦਾ ਹੈ। ਇਹ ਪੰਜੇ ਵਿਕਾਰ ਵੀ ਸਾਧਕ ਦੇ ਅਧੀਨ ਹੋ ਕੇ ਰਹਿੰਦੇ ਹਨ। ਪ੍ਰੰਤੂ ਮਨੁੱਖ ਸਾਰੀ ਜ਼ਿੰਦਗੀ ਦੇ ਅਸਰ ਤੋਂ ਮੁਕਤੀ ਭਾਵ ਸਹਿਜ ਅਵੱਸਥਾ ਦਾ ਧਾਰਨੀ ਬਣਨ ਦੇ ਸਾਧਨ ਗੁਰਬਾਣੀ ਵਿਚੋਂ ਨਿਰੰਤਰ ਸੰਗਤ ਕਰਨ ਨਾਲ ਹੀ ਪ੍ਰਾਪਤ ਹੁੰਦੇ ਹਨ। ਰਾਗ-ਦਵੈਸ਼ ਦੇ ਅਧੀਨ ਬੰਦਾ ਮਾਇਆ ਤੋਂ ਛੁਟਕਾਰਾ ਨਹੀ ਪਾ ਸਕਦਾ। ਨਿਰਲੇਪ ਰਹਿਣ ਦੀ ਅਵੱਸਥਾ ਗੁਰਮਤ ਦੇ ਧਾਰਨੀ ਹੋਣ ਕਰਕੇ ਸਹਿਜ ਹੀ ਪ੍ਰਾਪਤ ਹੋ ਸਕਦੀ ਹੈ

ਪਹਿਲਾਂ ਤਾਂ ਨਿੱਤਨੇਮ ਦਾ ਲਗਾਤਾਰ ਅਭਿਆਸ ਕਰਨਾ ਹੀ ਪੈਂਦਾ ਹੈ। ਫਿਰ ਇਸ ਪ੍ਰਕਿਰਿਆ ਦੀ ਆਦਤ ਬਣ ਜਾਂਦੀ ਹੈ। ਨਿੱਤਨੇਮ ਨਾਲ ਗੁਰਬਾਣੀ ਨਾਲ ਜੁੜੇ ਰਹਿਣਾ, ਸ਼ਬਦ ਦੀ ਅਰਾਧਨਾ ਕਰਨੀ, ਮਨ ਵਿੱਚ ਆਉਂਦੇ ਸ਼ੁਭ ਵਿਚਾਰਾਂ ਦਾ ਸਮਰਥਨ ਕਰਨਾ, ਮੰਦੇ ਅਤੇ ਅਸ਼ੁੱਭ ਵਿਚਾਰਾਂ ਨੂੰ ਨਿਕਾਰਨਾ, ਨਿਰੰਕ੍ਰਤਾ ਨਾਲ ਮਨ ਦੇ ਨਾਲ ਖੰਡਾ ਖੜਕਾਉਣ ਦੀ ਪ੍ਰਕਿਰਿਆ ਹੈ। ਨਿੱਤਨੇਮ ਨਾਲ ਸ਼ਬਦ ਦਾ ਜਾਪ, ਕਥਾ ਕੀਰਤਨ ਵਿੱਚ ਮਨ ਨੂੰ ਲਾਉਣਾ, ਪਹਿਲੇ ਪੜਾਅ ਹਨ। ਜਿਨ੍ਹਾਂ ਦੁਆਰਾ ਮਨ ਗੁਰਬਾਣੀ ਨਾਲ ਜੁੜਿਆ ਰਹਿੰਦਾ ਹੈ। ਮਨ ਨੂੰ ਗਲਤ ਵਿਚਾਰਾਂ ਦੀ ਉਡਾਣ ਭਰਨੋਂ ਰੋਕਣਾ ਹੈ। ਇਹ ਕਲਾ ਵੀ ਗੁਰਬਾਣੀ ਦੀ ਨਿਰੰਤਰ 'ਚੌਗਿਰਦ ਹਮਾਰੇ ਰਾਮ-ਕਾਰ' ਵਿੱਚ ਰਹਿਣ ਦੇ ਨਾਲ ਹੀ ਆਉਂਦੀ ਹੈ। ਸਮਰਪਿਤ ਭਾਵਨਾ ਨਾਲ ਜੁੜਨਾ ਹੀ ਗੁਰਬਾਣੀ ਦੀ ਪਾਰਸ ਛੋਹ ਮਾਣਨ ਵਿੱਚ ਸਹਾਇਕ ਸਿੱਧ ਹੁੰਦੀ ਹੈ। ਕਮਾਈ ਵਾਲੇ ਸੰਤ, ਮਹਾਂਪੁਰਸ਼, ਜੋ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਦੇ ਸੁਨਿਹਰੀ ਗੁਰਮਿਤ ਸਿਧਾਂਤਾਂ ਤੇ ਪਹਿਰਾ ਦਿੰਦੇ ਹੋਏ ਕਾਰਜਸ਼ੀਲ ਹਨ। ਉਨ੍ਹਾਂ ਦੇ ਜੀਵਨ ਤੋਂ ਸੇਧ ਲੈ ਲੈਣੀ ਵੀ ਅਤੀ ਜਰੂਰੀ ਹੈ। ਅਰਥਾਤ 'ਗੁਣਾ ਕਾ ਹੋਵੈ ਵਾਸਲਾ ਕੱਢ ਵਾਸ ਲਈਜੇ'। ਜਿੱਥੇ ਵੀ ਗੁਰਮਤਿ ਅਨੁਸਾਰ ਸੇਧ ਮਿਲੇ ਲੈ ਲੈਣੀ ਹੀ ਠੀਕ ਹੈ। ਭਗਤੀ ਭਾਵਨਾ ਇਕ ਸਹਿਜ ਮਾਰਗ ਹੈ ਜੋ ਸਹੀ ਦਿਸ਼ਾ ਵੱਲ ਚੱਲਣ ਵਿੱਚ ਸਹਾਇਤਾ ਕਰਦਾ ਹੈ। ਨਿਰੰਕ੍ਰਤਾ ਨਾਲ ਕੀਤੀ ਅਰਦਾਸ ਤੇ ਹਉਮੈ ਰਹਿਤ ਕਮਾਈ ਕਰਨ ਨਾਲ ਮਨ ਵਿਚ ਬਲ ਭਰ ਆਉਂਦਾ ਹੈ। ਵਾਹਿਗੁਰੂ ਦੀ ਬਖਸ਼ਿਸ ਦੀ ਪ੍ਰਾਪਤੀ ਹੁੰਦੀ ਹੈ। ਗੁਰਸਿੱਖ ਗੁਰਮਿਤ ਦਾ ਸੁਚੇਤ ਧਾਰਨੀ ਬਣ ਜਾਂਦਾ ਹੈ। ਹਰ ਪਲ ਉਸ ਸ਼ਖਸ ਤੇ ਗੁਰਬਾਣੀ ਦਾ ਪਹਿਰਾ ਲੱਗਣ ਦੇ ਤੁੱਲ ਰਹਿੰਦਾ ਹੈ। ਉਹ ਭਲੇ ਤੇ ਬੁਰੇ ਕੰਮ ਦਾ ਨਿਰਨਾ ਸਹਿਜ ਹੀ ਕਰ ਲੈਂਦਾ ਹੈ ਅਤੇ ਸੱਚ ਉੱਤੇ ਦ੍ਰਿੜਤਾ ਨਾਲ ਪਹਿਰਾ ਦਿੰਦਾ ਹੈ।

ਡਾ. ਦਲਜੀਤ ਸਿੰਘ ਸੁਚੇਤ ਹੋ ਕੇ ਗੁਰਮਿਤ ਨਾਲ ਬਚਪਨ ਤੋਂ ਹੀ ਜੁੜੇ ਹੋਏ ਹਨ। ਉਹ ਸਿੱਖ-ਸਮਾਜ ਵਿਚ ਵਿਚਰਦੇ ਹਨ ਅਤੇ ਆਪਣੇ ਅਨੁਭਵ ਵਿਚ ਆਈਆਂ ਸਿੱਖਾਂ ਵਿਚ ਖਾਮੀਆਂ ਦਾ ਜਿਕਰ ਕਰਦੇ ਹਨ। ਇਸ ਪੁਸਤਕ ਵਿਚ ਉਨ੍ਹਾਂ ਭਰਮ ਭੁਲੇਖਿਆਂ, ਕੁਰੀਤੀਆਂ ਬ੍ਰਹਮਣਵਾਦੀ ਰੁਚੀਆਂ ਤੇ ਡੇਰਾਵਾਦ ਆਦਿ ਦਾ ਜਿਕਰ ਹੈ। ਜਿਨ੍ਹਾਂ ਵਿਚ ਅੱਜ ਦਾ ਸਿੱਖ ਫਿਰ ਉਲਝਦਾ ਜਾ ਰਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਸਦੀਆਂ ਪਹਿਲਾਂ ਇਨ੍ਹਾਂ ਤੋਂ ਸਿੱਖ ਨੂੰ ਵਰਜਿਤ ਕੀਤਾ ਸੀ। ਸਿੱਖ ਧਰਮ ਵਿਚ ਜਾਤ-ਪਾਤ, ਉਚ-ਨੀਚ ਨੂੰ ਖਤਮ ਕਰਨ ਲਈ 'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ' ਦਾ ਮੂਲ ਸਿਧਾਂਤ ਦਿੱਤਾ ਹੈ।

ਇਸ ਪੁਸਤਕ ਵਿੱਚ ਉਨ੍ਹਾਂ ਵਿਸ਼ਿਆਂ ਦਾ ਜ਼ਿਕਰ ਹੈ, ਜਿਸ ਬਾਰੇ ਸਿੱਖ ਨੂੰ ਜਾਗਰੂਕ ਹੋਣਾ ਜਰੂਰੀ ਹੈ। 'ਇਕ ਬਾਬਾ ਅਕਾਲ ਰੂਪ' ਲੇਖ ਦੇ ਵਿੱਚ ਕਮਾਈ ਦਰਸਾਉਂਦਿਆਂ ਜਿੱਥੇ ਅੱਜ ਦੇ ਦੰਭੀ ਬਾਬਾਵਾਦ ਨੂੰ ਭੰਡਿਆ ਹੈ ਉੱਥੇ ਹੀ ਪੰਨਾ 80 ਉੱਤੇ ਲਿਖਿਆ ਹੈ ਜੋ ਗੌਰ ਦੇ ਕਾਬਲ ਹੈ :-

"ਇਸ ਮਾਹੌਲ ਵਿਚ ਵੀ ਕੁਝ ਬਾਬੇ ਹਨ, ਜਿਹੜੇ

ਆਪਣੇ ਨਾਲ ਲੋਕਾਂ ਨੂੰ ਨਹੀ ਜੋੜਦੇ ਬਲਕਿ ਉਹ ਬਾਬੇ ਨਾਨਕ ਨਾਲ ਜੋੜਦੇ ਹਨ, ਉਹ ਧੰਨਤਾ ਦੇ ਯੋਗ ਹਨ ਅਤੇ ਦਾਸ ਅਜਿਹੇ ਬਾਬਿਆਂ ਦਾ ਦਿਲੋਂ ਸਤਿਕਾਰ ਕਰਦਾ ਹੈ ਨਾ ਕਿ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਾਬੇ ਨਾਨਕ ਨਾਲੋਂ ਵੱਧ ਆਪਣੇ ਵੱਡੇ ਬਾਬੇ ਦੀਆਂ ਸਿਫ਼ਤਾਂ ਵਧੇਰੇ ਕਰਦੇ ਹਨ।"

ਆਓ ਆਪਾਂ ਉਸ ਬਾਬੇ ਦਾ ਪੱਲਾ ਫੜੀਏ ਜਿਸਨੇ ਸਾਰੇ ਜਗਤ ਨੂੰ ਇਕ ਸਮਾਨ ਸਿੱਖਿਆ ਦਿੱਤੀ। ਆਪਣੇ ਨਾਲ ਜੋੜਨ ਵਾਲੇ ਬਾਬਿਆਂ ਨੂੰ ਨਜ਼ਰ ਅੰਦਾਜ਼ ਕਰੀਏ ਅਤੇ ਨਾਨਕ ਵਾਦ ਨੂੰ ਅਪਣਾਈਏ। ਇਸ ਵਿਚ ਹੀ ਸਿੱਖ ਕੌਮ ਦਾ ਭਲਾ ਹੈ। ਉਸ ਬਾਬੇ ਨਾਨਕ ਦੀ ਸਿੱਖਿਆ ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਮੌਜੂਦ ਹੈ।

ਇਥੇ ਇਹ ਸਪਸ਼ਟ ਕਰਨਾ ਵੀ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਸਾਰੀ ਮਾਨਵ ਜਾਤੀ ਲਈ ਹੈ। "ਉਪਦੇਸ਼ ਚਹੁ ਵਰਣਾ ਕਉ ਸਾਂਝਾ" ਦੇ ਮਹਾਨ ਕਥਨ ਅਨੁਸਾਰ ਅਧਿਆਤਮਕ ਦੇ ਹਰ ਪਾਂਧੀ ਅਤੇ ਜਨ ਕਲਿਆਣ ਲਈ ਹੈ। "ਜਗਤ ਜਲੰਦਾ ਰੱਖ ਲੈ ਆਪਣੀ ਕ੍ਰਿਪਾ ਧਾਰਿ, ਜਿਤ ਦੁਆਰੈ ਉਬਰੈ ਤੇਤੇ ਲੈਹੁ ਉਬਾਰਿ" (ਅੰਗ 853) ਸਾਰੇ ਜਗਤ ਦੇ ਕਲਿਆਣ ਲਈ ਅਰਦਾਸ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਵਨਾ, ਚਿੰਤਨ ਅਤੇ ਦ੍ਰਿਸ਼ਟੀਕੋਣ ਵਿਸ਼ਵ ਵਿਆਪੀ ਹੈ। ਗੁਰੂ ਸਾਹਿਬਾਨ ਸਾਰੇ ਹੀ ਸੰਸਾਰ ਲਈ ਚਿੰਤਤ ਸਨ। 239 ਵਰ੍ਹਿਆਂ ਦੇ ਲੰਬੇ ਸੰਘਰਸ਼ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਤੀਕ ਇਕੋ ਜੋਤ ਦਾ ਵਰਤਾਰਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਸ਼ਬਦ ਰੂਪ ਗੁਰੂ ਹਨ।

ਪੁਸਤਕ ਦੇ ਹੋਰਨਾਂ ਵਿਸ਼ਿਆਂ ਵਿਚ, 'ਕਾਸ਼ ਮੈਂ ਸਿੱਖ ਬਣ ਜਾਂਦਾ', ਕੇਸਾਂ ਬਾਰੇ ਭੁਲੇਖੇ, ਸ਼ਰਾਬ ਤੋਂ ਤੋਬਾ ਕਰਨ ਦਾ ਸੁਝਾਅ ਹੈ, ਜੋ ਰਹਿਤਨਾਮਿਆਂ ਸਹਿਤ ਵਰਣਿਤ ਹੈ। 'ਸਿੱਖੀ' ਅੰਦਰੋਂ ਚਾਹੀਦੀ ਹੈ। ਕਿ ਅੰਮ੍ਰਿਤ ਛਕਣ ਦੀ ਕੀ ਲੋੜ ਹੈ, ਬਾਰੇ ਵੇਰਵੇ ਅਤੇ ਸਿੱਖ ਰਹਿਤ ਮਰਿਆਦਾ ਦੇ ਧਾਰਨੀ ਬਣਨ ਤੇ ਵਿਸ਼ੇਸ਼ ਧਿਆਨ ਦੁਆਇਆ ਹੈ। 'ਅਨੁਭਵ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ (ਸ੍ਰੀ ਗੁਰ ਅਰਜਨ ਦੇਵ ਜੀ ਦੁਆਰਾ) ਸੰਪਾਦਨਾ ਤੀਕ ਦਾ ਜ਼ਿਕਰ ਹੈ। ਜੋ ਪੂਰਣ ਹਵਾਲਿਆਂ ਸਹਿਤ ਵਿਦਵਤਾ ਭਰਪੂਰ ਲਿਖਤ ਹੈ। ਵੱਖ-ਵੱਖ ਧਰਮਾਂ, ਜਾਤਾਂ ਅਤੇ ਅਸਥਾਨਾਂ ਦੇ 15 ਭਗਤ, 11 ਭੱਟ ਅਤੇ ਤਿੰਨ ਗੁਰੂ ਸਿੱਖਾਂ ਦੀ ਬਾਣੀ, ਅਤੇ ਛੇ ਗੁਰੂ ਸਾਹਿਬਾਨ ਦੀ ਬਾਣੀ (ਕੁੱਲ 35) ਦਰਜ ਹੈ। ਇਸ ਲੇਖ ਵਿੱਚ 'ਗੁਰੂ ਗ੍ਰੰਥ' ਵਿਚ ਉਪਸਥਿਤ ਬਾਣੀ ਉਨ੍ਹਾਂ ਮਹਾਂ ਪੁਰਸ਼ਾਂ ਦੇ ਅਨੁਭਵ ਦਾ ਪ੍ਰਕਾਸ਼ ਹੈ ਜੋ ਪ੍ਰਮਾਤਮਾ ਨਾਲ ਇੱਕ ਮਿੱਕ ਹੋਏ ਹੋਏ ਸਨ।

ਗੁਰੂ ਸਹਿਬਾਨ ਦੀ ਸਿੱਖਿਆ ਕਿਨ੍ਹਾਂ ਲਈ? : 'ਸੁਣੀ ਪੁਕਾਰ ਦਾਤਾਰ ਪ੍ਰਭ, ਗੁਰੂ ਨਾਨਕ ਜਗ ਮਹਿ ਪਠਾਇਆ' ਭਾਈ ਗੁਰਦਾਸ ਜੀ ਦੀ ਲਿਖਤ ਅਨੁਸਾਰ ਜ਼ੁਲਮ ਦੀ ਸ਼ਿਕਾਰ ਜਨਤਾ ਨੂੰ ਲਾਮ ਬੰਦ ਕਰਨ ਲਈ ਅਕਾਲ ਪੁਰਖ ਨੇ ਗੁਰੂ ਨਾਨਕ ਜੀ ਨੂੰ ਇਸ ਸੰਸਾਰ ਤੇ ਭੇਜਿਆ ਸੀ। ਉਦੋਂ ਸਮਾਜਿਕ, ਧਾਰਮਿਕ, ਆਰਥਿਕ ਤੇ ਰਾਜਨੀਤਿਕ ਤੌਰ ਤੇ ਧੱਕੇ ਸ਼ਾਹੀ ਚੱਲ ਰਹੀ ਸੀ। ਅਜੋਕੇ ਸਮੇਂ ਦੀ ਹਾਲਤ ਵਿੱਚ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਤੇ ਅਧਾਰਤ ਜੀਵਨ ਦੀ ਬਹੁਤ ਲੋੜ ਹੈ। ਜਿਨ੍ਹਾ ਨੇ "ਰਾਜੇ ਸ਼ੀਹ ਮੁਕੱਦਮ ਕੁੱਤੇ" ਕਹਿਕੇ ਜਰਵਾਣਿਆ ਨੂੰ ਭੰਡਿਆ ਸੀ।

ਗੁਰੂ ਨਾਨਕ ਦੇਵ ਜੀ ਦੇ ਕ੍ਰਾਂਤੀਕਾਰੀ ਜੀਵਨ ਤੋਂ ਸੇਧ ਲੈਣੀ ਅਤੀ ਜਰੂਰੀ ਹੈ। ਅੱਜ ਦਾ ਗਰੀਬ ਮਾਨਵ ਵੀ ਉਸ ਸਮੇਂ ਵਰਗੇ ਹੀ ਹਾਲਾਤਾਂ ਨਾਲ ਜੂਝ ਰਿਹਾ ਹੈ। ਡਾ. ਦਲਜੀਤ ਸਿੰਘ ਵੱਲੋਂ "ਕਾਸ਼ ਮੈਂ ਸਿੱਖ ਬਣ ਜਾਂਦਾ" ਵਿਸ਼ੇ ਅਧੀਨ ਲਿਖਿਆ ਲੇਖ ਕਾਬਿਲੇ ਗੌਰ ਹੈ। ਸਿੱਖ ਨੂੰ ਸਵੈ-ਪੜਚੋਲ ਲਈ ਪ੍ਰੇਰਨ ਵਾਲਾ ਅਹਿਮ ਵਿਸ਼ਾ ਹੈ। ਆਪਣੀ ਪੜਚੋਲ ਖੁਦ ਕਰਕੇ ਸਿੱਖੀ ਦੇ ਰਾਹ ਤੇ ਤੁਰਨਾ ਜਰੂਰੀ ਹੈ। 'ਦੇਰ ਆਏ ਦਰੁਸਤ ਆਏ' ਦੇ ਕਥਨ ਅਨੁਸਾਰ ਜਦੋਂ ਵੀ ਸਮਝ ਲਈਏ ਠੀਕ ਹੈ ਨਹੀ ਤਾਂ 'ਕਰਮਾ ਸੰਧੜਾ ਖੇਤ' ਤਾਂ ਹੈ ਹੀ।

ਚਰਚਾ ਨੂੰ ਸਮੇਟਦਾ ਹੋਇਆ ਮੈ ਇਹ ਗਲ ਕਹਿਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਡਾ. ਦਲਜੀਤ ਸਿੰਘ ਨੇ ਇਸ ਪਵਿੱਤ੍ਰ ਪੁਸਤਕ ਦੀ ਤੀਜੀ ਐਡੀਸ਼ਨ ਛਾਪ ਕੇ ਬਹੁਤ ਹੀ ਵੱਡੇ ਪੁੰਨ ਦਾ ਕੰਮ ਕੀਤਾ ਹੈ। ਵਾਹਿਗੁਰੂ ਉਨ੍ਹਾਂ ਨੂੰ ਤੌਫੀਕ ਬਖਸ਼ੇ ਕਿ ਉਹ ਇਵੇਂ ਹੀ ਸਿੱਖ ਕੌਮ ਦੀ ਸੇਵਾ ਵਿੱਚ ਲੱਗੇ ਰਹਿਣ। ਅਜਿਹੀ ਪੁਸਤਕ ਹਰ ਸਿੱਖ ਦੇ ਘਰ ਦਾ ਸ਼ਿੰਗਾਰ ਬਣਨੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਵੀ ਧਾਰਮਿਕ ਸੰਸਥਾਵਾ ਨੂੰ ਇਸਦੀਆਂ ਹੋਰ ਕਾਪੀਆਂ ਛਪਵਾ ਕੇ ਸਿੱਖ ਪਰਿਵਾਰਾਂ ਵਿਚ ਮੁਫਤ ਵੰਡਣ ਵਿੱਚ ਡਾ. ਦਲਜੀਤ ਸਿੰਘ ਦੀ ਸਹਾਇਤਾ ਕਰਨੀ ਚਾਹੀਦੀ ਹੈ ਤਾਂ ਕਿ ਸਭ ਸਿੱਖ ਇਸ ਪੁਸਤਕ ਤੋਂ ਲਾਭ ਉਠਾ ਕੇ ਕੁਰੀਤੀਆਂ ਦੇ ਬੰਧਨਾਂ ਤੋਂ ਉੱਪਰ ਉਠ ਸਕਣ।

*98556-87009*

— 0 —

ਕਹਾਣੀ
ਸੋਲਾਂ ਆਨੇ ਸੱਚੀ

# ਇੱਕ ਝੰਡੀ ਹੋਰ ਸਹੀ

*ਲਾਲ ਸਿੰਘ ਲਾਲੀ*
*ਨਾਰੰਗਵਾਲ*

ਸਾਨੂੰ ਮਹਾਂਪੁਰਸ਼ਾਂ ਨੇ ਬਾਣੀ ਰਾਹੀਂ ਸਮਝਾਇਆ ਹੈ ਕਿ ਪ੍ਰਾਇਆ ਹੱਕ ਖਾਣਾ ਜ਼ਹਿਰ ਹੈ। ਮਨੁੱਖ ਸਭ ਕੁੱਝ ਜਾਣਦਾ-ਬੁੱਝਦਾ ਹੋਇਆ ਵੀ ਰੱਬੀ ਕਾਨੂੰਨਾਂ ਦੀਆਂ ਧੱਜੀਆਂ ਉਡਾਈ ਜਾ ਰਿਹਾ ਹੈ। ਜਦੋਂ ਕੀਤੇ ਕਰਮਾਂ ਦੀ ਸਜ਼ਾ ਦਾ ਹਿਸਾਬ ਦੇਣਾ ਪੈਂਦਾ ਹੈ ਤਾਂ ਫਿਰ ਚੀਕਾਂ ਮਾਰਦਾ ਹੈ ਅਤੇ ਪ੍ਰਮਾਤਮਾਂ ਨੂੰ ਹੀ ਦੋਸ਼ ਦਿੰਦਾ ਹੈ। ਉਹ ਦਿਆਲੂ ਪਿਤਾ ਪ੍ਰਮਾਤਮਾਂ ਕਿਸੇ ਨੂੰ ਵੀ ਨਜ਼ਾਇਜ਼ ਸਜ਼ਾ ਨਹੀਂ ਦਿੰਦਾ। ਕੀਤੇ ਕਰਮ ਨਹੀਂ ਮਿਟਦੇ ਭਾਵੇਂ ਅਣਜਾਣ ਪੁਣੇ ਵਿੱਚ ਹੋ ਗਏ ਹੋਣ।

ਮੋਹਣ ਸ਼ਹਿਰ ਦਾ ਮੰਨਿਆ ਹੋਇਆ ਦਰਜ਼ੀ ਸੀ। ਉਸ ਦਾ ਅੱਡਾ ਇੱਕ ਕੱਪੜੇ ਦੇ ਸ਼ੋ-ਰੂਮ ਦੇ ਅੱਗੇ ਹੀ ਸੀ। ਜੋ ਗਾਹਕ ਇੱਕ ਵਾਰ ਕੱਪੜੇ ਸੁਆ ਲੈਂਦਾ ਉਹਨੂੰ ਹੋਰ ਕਿਸੇ ਦੀ ਸਿਲਾਈ ਕੀਤੀ ਪਸੰਦ ਨਾ ਆਉਂਦੀ। ਮੁੜ ਮੁੜ ਮੋਹਣ ਕੋਲ ਆਉਂਦਾ।

ਉਸਨੇ ਆਪਣੀ ਜੁਬਾਨੋਂ ਦੱਸਣ ਅਨੁਸਾਰ ਇੱਕ ਵਾਰ ਧਰਮ ਰਾਜ ਦੇ ਦੂਤ ਉਸ ਨੂੰ ਫੜ੍ਹਕੇ ਲੈ ਗਏ ਤੇ ਕੀਤੇ ਕਰਮਾਂ ਦੇ ਲੇਖੇ-ਜੋਖੇ ਲਈ ਪੇਸ਼ ਕੀਤਾ। ਧਰਮ ਰਾਜ ਨੇ ਕਿਹਾ ਤੁਸੀਂ ਤਾਂ ਗਲਤ ਬੰਦੇ ਨੂੰ ਫੜਕੇ ਲੈ ਆਏ ਹੋ, ਇਸ ਨੂੰ ਤੁਰੰਤ ਵਾਪਿਸ ਛੱਡਕੇ ਆਵੋ। ਇਹ ਮੋਹਣ ਤਾਂ ਦਰਜ਼ੀ ਹੈ ਤੇ ਅਸਲ ਮੋਹਨ ਲਾਲ ਦੂਜੇ ਮਹੱਲੇ ਵਿੱਚ ਸਬਜ਼ੀ ਦੀ ਦੁਕਾਨ ਕਰਦਾ ਹੈ। ਉਸ ਦੇ ਦੱਸਣ ਅਨੁਸਾਰ ਜਿਸ ਰਸਤੇ ਵਿਚੋਂ ਮੈਨੂੰ ਲਿਜਾ ਕੇ ਧਰਮ ਰਾਜ ਦੇ ਪੇਸ਼ ਕੀਤਾ ਗਿਆ ਉਸ ਦੇ ਆਲੇ -ਦੁਆਲੇ ਰੰਗ ਬਰੰਗਆਂ ਝੰਡੀਆਂ ਲੱਗੀਆਂ ਹੋਈਆਂ ਸਨ। ਦੂਸਰੇ ਲੋਕਾਂ ਨੂੰ ਹੋਰ ਰਸਤਿਆਂ ਰਾਹੀ ਪੇਸ਼ ਕੀਤਾ ਜਾ ਰਿਹਾ ਸੀ। ਉਸ ਨੇ ਕਿਹਾ ਮੈਨੂੰ ਬੜੀ ਹੈਰਾਨੀ ਹੋਈ। ਵਾਪਿਸ ਮੁੜਨ ਲੱਗੇ ਕਹਿੰਦਾ ਮੇਰੇ ਮਨ ਵਿੱਚ ਆਇਆ ਕਿ ਮੈਂ ਪਤਾ ਕਰਾਂ ਕਿ ਇਹ ਝੰਡੀਆਂ ਵਾਲੇ ਰਸਤੇ ਦਾ ਕੀ ਰਾਜ ਹੈ। ਧਰਮ ਰਾਜ ਨੇ ਫਰਮਾਇਆ ਤੂੰ ਦਰਜ਼ੀ ਦਾ ਕੰਮ ਕਰਦਾ ਏਂ, ਜਿਸ ਗਾਹਕ ਦਾ ਬਚਿਆ ਕੱਪੜਾ ਤੂੰ ਆਪਣੇ ਪਾਸ ਰੱਖ ਲੈਂਦਾ ਹੈ ਇਹ ਉਸ ਦੀ ਇੱਕ ਝੰਡੀ ਇੱਥੇ ਬਣਾ ਕੇ ਲਗਾ ਦਿੱਤੀ ਜਾਂਦੀ ਹੈ, ਜਿਸ ਦਾ ਹਿਸਾਬ ਤੈਨੂੰ ਹਰ ਹੀਲੇ ਦੇਣਾ ਪਵੇਗਾ।

ਇਹ ਸਾਰੀ ਹੱਡ-ਬੀਤੀ ਮੋਹਣ ਦਰਜ਼ੀ ਨੇ ਆ ਕੇ ਸ਼ੋ-ਰੂਮ ਵਾਲਿਆਂ ਨੂੰ ਦੱਸੀ ਤੇ ਸੇਲਜ਼ਮੈਨਾਂ ਨੂੰ ਕਿਹਾ ਕਿ ਜਦੋਂ ਕੋਈ ਗਾਹਕ ਕੱਪੜਾ ਸੀਣ ਲਈ ਮੈਨੂੰ ਦੇਵੇ ਤਾਂ ਤੁਸੀਂ ਆਖ ਦਿਆ ਕਰੋ ਚਾਚਾ ਇੱਕ ਝੰਡੀ ਯਾਦ ਰੱਖੀਂ। ਮੈਂ ਸਮਝ ਜਾਵਾਂਗਾ ਤੇ ਯਾਦ ਵੀ ਰੱਖਾਂਗਾ। ਇਕ ਵਾਰ ਵਿਦੇਸ਼ ਤੋਂ ਇੱਕ ਗਾਹਕ ਗਰਮ ਕੱਪੜਾ ਲੈ ਕੇ ਆਇਆ ਤੇ ਇੱਕ ਜੈਕਟ ਤੇ ਕੋਟ-ਪੈਂਟ ਸੀਨ ਲਈ ਦੇ ਗਿਆ। ਉਸ ਵਿਚਾਰੇ ਦਾ ਕੱਦ ਕਾਫੀ ਛੋਟਾ ਸੀ ਤੇ ਇੱਕ ਜੈਕਟ ਦਾ ਕੱਪੜਾ ਬਚ ਗਿਆ। ਮੋਹਣ ਦੀ ਕੀਮਤੀ ਕੱਪੜਾ ਵੇਖ ਕੇ ਨੀਤ ਫਿੱਟ ਗਈ ਤੇ ਉਸ ਨੇ ਬਚੇ ਕਪੜੇ ਦੀ ਆਪਣੀ ਜੈਕਟ ਬਣਾ ਲਈ। ਜਦੋਂ ਉਹ ਇਕ ਦਿਨ ਪਾ ਕੇ ਦੁਕਾਨ ਤੇ ਆਇਆ ਤਾਂ ਸੇਲਜ਼ਮੈਨਾਂ ਨੇ ਕਿਹਾ '*ਚਾਚਾ ਇਕ ਝੰਡੀ*' ਤਾਂ ਮੋਹਣ ਖਚਰੀ ਜਿਹੀ ਹਾਸੀ ਹੱਸਦਾ ਹੋਇਆ ਕਹਿਣਾ ਲੱਗਾ, "ਜਿੱਥੇ ਇੰਨੀਆਂ ਦਾ ਹਿਸਾਬ ਦੇਣਾ ਹੈ ਉਥੇ ਇੱਕ ਝੰਡੀ ਹੋਰ ਸਹੀ" ਤੇ ਕੰਮ ਵਿੱਚ ਜੁਟ ਗਿਆ ਤੇ ਭੁੱਲ ਗਿਆ ਕਿ ਇਸ ਦਾ ਲੇਖਾ ਉਸ ਨੇ ਨਹੀਂ ਕਿਸੇ ਹੋਰ ਨੇ ਦੇਣਾ ਹੋਵੇ । ਬੇਸ਼ੱਕ ਉਹ ਸੱਭ ਕੁੱਝ ਅੱਖੀਂ ਵੇਖ ਤੇ ਕੰਨੀ ਸੁਣ ਵੀ ਆਇਆ ਸੀ। ਜਾਣ ਬੁੱਝ ਕੇ ਕੀਤੇ ਕਰਮਾਂ ਦਾ ਲੇਖਾ ਭਾਰਾ ਹੁੰਦਾ ਹੈ। —— 0 ——

*99146-10083*

ਮਿੰਨੀ ਕਹਾਣੀ

# ਅਹਿਸਾਸ

*ਰਣਜੀਤ ਆਜ਼ਾਦ ਕਾਂਝਲਾ*

ਕਤਾਰ ਵਿੱਖ ਖੜੀ ਭੇਡ ਦੀ ਧੀ ਨੇ, ਜੋ ਆਪਣੀ ਮਾਂ ਤੋਂ ਅੱਗੇ ਖੜੀ ਸੀ ਜਿਸ ਦੇ ਸਰੀਰ ਨੂੰ ਚੱਲਦੀ ਆਰੀ ਦੇ ਫੱਟ ਨੇ ਧੜ ਤੋਂ ਅਲੱਗ ਕਰਕੇ ਲੋਕਾਈ ਦੀ ਖ਼ੁਰਾਕ ਮੀਟ ਵਜੋਂ ਵਰਤਿਆ ਜਾਣਾ ਹੈ, ਕੁੱਝ ਤੌਖਲਾ ਕਰਦਿਆਂ ਆਪਣੀ ਭਾਸ਼ਾ ਵਿੱਚ ਮਾਂ ਨੂੰ ਬੋਲੀ, "ਮਾਂ ਇਸ ਧਰਤੀ ਤੇ ਇਹ ਕਿਹੋ ਜਿਹਾ ਵਰਤਾਰਾ ਹੈ ਕਿ ਮੈਂ ਤੇਰੇ ਨਾਲੋਂ ਪਹਿਲਾਂ ਇਹ ਸੰਸਾਰ ਛੱਡਕੇ ਜਾ ਰਹੀ ਹਾਂ ਤੇ ਸਾਡਾ ਇਹ ਮਾਸ ਇਨ੍ਹਾਂ ਲੋਕਾਂ ਦੀ ਖ਼ੁਰਾਕ ਵਜੋਂ ਵਰਤਿਆ ਜਾਣੈ .....। ਮਾਂ ਮੈਂ ਤਾਂ ਫੇਰ....।" ਮਾਂ ਨੇ ਇਹ ਗੱਲ ਸੁਣੀ ਤੇ ਮਨ ਹੀ ਮਨ ਕਹਿਣ ਲੱਗੀ ਕਿ ਮੇਰੀ ਧੀ ਕਿੱਡੀ ਸਿਆਣੀ ਹੋ ਗਈ ਹੈ...। ਪਰ ਮਾਯੂਸ ਹੋਈ ਭੇਡ ਨੇਂ ਕੁੱਝ ਹੌਸਲਾ ਕਰਕੇ ਆਪਣੀ ਧੀ ਨੂੰ ਆਰਜ਼ੀ ਧਰਵਾਸ ਦਿੰਦਿਆਂ ਬੋਲੀ, "ਧੀਏ... ਤੇਰੀ ਮੇਰੀ ਐਨੀ ਹੀ ਸਾਂਝ ਸੀ ਏਸ ਜਹਾਨ ਤੇ... ਪਰ ਆਪਾਂ ਨੂੰ ਆਪਣੀ ਹੋਂਦ ਦਾ ਐਨਾ ਕੁ ਤਾਂ ਧਰਵਾਸ ਹੈ ਕਿ ਆਪਣੇ ਸਰੀਰ ਦਾ ਮਾਸ ਤਾਂ ਇਹ ਲੋਕ ਝਟਕਾਰੇ ਲਾ ਕੇ ਖਾਂਦੇ ਨੇ ਪਰ ਇਨ੍ਹਾਂ ਮਨੁੱਖੀ ਦਰਿੰਦਿਆ ਦਾ ਮਾਸ ਤਾਂ ਕਾਂ-ਕੁੱਤੇ ਵੀ ਨੀ ਖਾਂਦੇ....। ਬਸ....ਧੀਏ ...ਬਸ....।....।।

ਭੇਡ ਦੀ ਧੀ ਨੇ ਚੱਲਦੀ-ਆਰੀ-ਅੱਗੇ ਸੀਸ ਭੇਟ ਕਰ ਦਿੱਤਾ।

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# [illegible]

*ਬਲਜੀਤ ਸਿੰਘ ਫਿਡਿਆਂਵਾਲਾ*

ਕੁੜੀ ਵਾਲੇ ਕੰਬਲਾਂ ਵਾਲੇ ਬੰਡਲਾਂ ਦਾ ਢੇਰ ਲਾਈ ਹੱਥਾਂ ਵਿੱਚ ਹਾਰ ਫੜੀ ਖੜ੍ਹੇ ਸਨ, ਬਰਾਤੀ ਸੱਜਣਾਂ ਦਾ ਸੁਆਗਤ ਕਰਨ ਲਈ ਪਰ ਬਰਾਤ ਦਾ ਅਜੇ ਦੂਰ ਤੱਕ ਕੋਈ ਨਾਂ ਨਿਸ਼ਾਨ ਨਹੀਂ ਸੀ। ਕੁੜੀ ਦਾ ਪਿਓ ਸਿਰ ਨੀਵਾਂ ਕਰੀ ਚੁੱਪ ਚਾਪ ਖੜ੍ਹਾ ਸੀ, ਪਰ ਨੇੜਲੇ ਰਿਸ਼ਤੇਦਾਰ ਕੁਝ ਤਲਖ਼ੀ ਵਿੱਚ ਗੱਲਾਂ ਕਰ ਰਹੇ ਸਨ। ਕਿੰਨੀ ਕੁ ਦੂਰ ਐ ਕੁਰਾਲੀ..... ਆਹ ਅੱਧੇ ਘੰਟੇ ਦਾ ਰਸਤਾ ਨੀ ਹੈਗਾ..... ਹੈ ਈ ਨੀ ਕੋਈ ਜ਼ਿੰਮੇਵਾਰੀ ਆਲਾ ਕੰਮ..... ਗਿਆਰਾਂ ਵੱਜਗੇ ਉਤੋਂ ਸਾਲੇ ਨਿਆਣੇ ਭੁੱਖਣ ਭਾਣੇ ਫਿਰਦੇ ਐ.... ਮੈਂ ਤਾਂ ਕਹਿੰਦਾ ਪਹਿਲਾਂ ਮੇਲ ਨੂੰ ਚਾਹ ਪਾਣੀ ਪਿਆ ਦਿਓ..... ਆਪੇ ਖਾਂਦੇ ਰਹਿਣਗੇ ਬਚਿਆ ਖੁਚਿਆ.... ਹੱਦ ਹੋ ਗੀ ਇਨ੍ਹਾਂ ਬੰਦਿਆਂ ਦੀ...।

ਬਰਾਤ ਆਈ... ਵਾਜੇ ਵੱਜੇ.... ਨੋਟ ਹਵਾ ਵਿੱਚ ਉਡਣ ਲੱਗੇ ਲਾੜੇ ਦੇ ਸਿਰੋਂ .... ਆਖਰ ਮਿਲਣੀਆਂ ਵੇਲੇ ਪਤਾ ਲੱਗਾ ਕਿ ਮੁੰਡੇ ਦਾ ਪਿਓ ਨੀ ਹੈਗਾ.... ਮਾਂ ਦਾ ਈ ਕੰਟਰੋਲ ਐ ਸਾਰਾ, ਜਿਹੜੀ ਸਕੂਲ ਟੀਚਰ ਰਿਟਾਇਰ ਹੋਈ ਐ। ਓਧਰ ਮੁੰਡੇ ਦਾ ਮਾਮਾ ਵੀ ਪ੍ਰਿੰਸੀਪਲ ਰਿਟਾਇਰ ਹੋਇਆ ਸੀ...... ਮਿਲਣੀਆਂ ਹੁੰਦੇ ਹੁੰਦੇ ਉਸ ਤੋਂ ਰਿਹਾ ਨਾ ਗਿਆ ਤੇ ਹਾਸੇ ਹਾਸੇ 'ਚ ਈ ਕਹਿ ਗਿਆ... ਭੈਣ ਜੀ ਤੁਸੀਂ ਤਾਂ ਸਾਰੀ ਉਮਰ ਬੱਚਿਆਂ ਨੂੰ ਅਨੁਸ਼ਾਸ਼ਨ ਤੇ ਸਮੇਂ ਦੀ ਪਾਬੰਦੀ ਦਾ ਸਬਕ ਪੜ੍ਹਾਉਂਦੇ ਰਹੇ ਹੋ, ਪਰ ਅੱਜ ਆਪੇ ਲੇਟ ਹੋਗੇ.... ਆਹ ਕੋਈ ਟਾਈਮ ਐ ਬਰਾਤ ਆਉਣ ਦਾ.... ਸਾਢੇ ਬਾਰਾਂ ਵਜੇ।

9888515261

---- 0 ----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਮਸਲਾ ਹੱਲ ਬਾਬਾ ❀

ਮਹਾਂ ਰੈਲੀ ਬਠਿੰਡੇ 'ਚ ਕਰ ਰਹੇ ਹਾਂ,
ਜੇ ਤੂੰ ਚਲ ਸਕਦੈਂ ? ਤਾਂ ਤੂੰ ਚੱਲ ਬਾਬਾ !
ਨਵੀਂ ਬੱਸ 'ਚ ਤੈਨੂੰ ਲਿਜਾਊਂ ਭਲਕੇ,
ਪੱਕੀ ਨਾਲ ਮੇਰੇ ਕਰ ਤੂੰ ਗੱਲ ਬਾਬਾ !
ਨੋਟ ਪੰਜ ਸੌ ਦਾ ਬੋਤਲ ਵੱਖ ਲੈ ਲਈਂ,
ਲੰਗਰ ਮੁਫਤ ਦਾ, ਮਸਲਾ ਹੱਲ ਬਾਬਾ !
ਤੈਨੂੰ ਬੁੱਕ ਕਰਕੇ ਸਦਭਾਵਨਾ ਲਈ,
ਜਾਣ ਫੇਰ ਮੈਂ ਕੈਲਵੀ ਵੱਲ ਬਾਬਾ !

---- 0 ----

### ❀ ਕਲਮ ਦਾ ਕੰਮ ❀

ਲੋਕ ਰਾਜ ਵਿੱਚ ਲੋਕਾਂ ਦਾ ਕੀ ਹਿੱਸਾ ?
ਕੀ ਪਤਾ ਹੈ ਜੂਲੇ 'ਚ ਜੁੱਤਿਆਂ ਨੂੰ ?
ਚੱਕੀ ਚੱਟਣ ਦੀ ਬਾਣ ਨਹੀਂ ਜਾ ਸਕਦੀ,
ਭਾਵੇਂ ਤਖਤ ਬਿਠਾਲੀਏ ਕੁੱਤਿਆਂ ਨੂੰ।
ਲੱਠ ਮਾਰ ਅਪਰਾਧੀ ਨਾ ਬਣਨ ਨੇਤਾ,
ਵੋਟਾਂ ਪਾਈਂ ਨਾ ਕੂੜ ਵਿਗੁੱਤਿਆਂ ਨੂੰ।
ਕਲਮ, ਕੈਲਵੀ ਤੇਰੇ ਹੈ ਹੱਥ ਆਈ,
ਤੇਰਾ ਕੰਮ ਜਗਾਉਣਾ ਹੈ ਸੁੱਤਿਆਂ ਨੂੰ।

---- 0 ----

### ❀ ਗੱਪ ਰਾਜ ❀

ਰਾਜ ਭਾਗ ਹੈ ਗੱਪੀਆਂ ਹੱਥ ਆਇਆ,
ਗੱਪਾਂ ਰੋਜ਼ ਨਵੀਆਂ ਨਿੱਤ ਰੇੜਦੇ ਨੇ।
ਉਣਦੇ ਨਵਾਂ ਸਵੈਟਰ ਨੇ ਸੁਪਨਿਆਂ ਦਾ,
ਭਲਕੇ ਉੱਠੇ ਫੇਰ ਉਧੇੜਦੇ ਨੇ।
ਸਦਭਾਵਨਾ ਦੇ ਬੂਟੇ ਪੁੱਟਦੇ ਨੇ,
ਖੱਖਰ ਭੂੰਡਾਂ ਦੀ ਜਾਣ ਬੁੱਝ ਛੇੜਦੇ ਨੇ।
ਜਨਤਾ ਕੈਲਵੀ ਭਟਕਦੀ ਫਿਰੇ ਰੁਲਦੀ,
ਫੱਟ ਮਿਲਣ ਨਹੀਂ ਦੇਂਦੇ ਉਚੇੜਦੇ ਨੇ।

---- 0 ----

### ❀ ਜੇਬ ਕਤਰੇ ❀

ਰਲ ਜਾਂਦੇ ਨੇ ਭੀੜ ਵਿੱਚ ਜੇਬ ਕਤਰੇ,
ਵੜੀਂ ਭੀੜ ਅੰਦਰ ਸਾਵਧਾਨ ਹੋ ਕੇ।
ਮਾਲ ਕੀਮਤੀ ਆਪਣਾ ਸਾਂਭ ਸੱਜਣਾ,
ਬੰਦੇ ਟਕਰਦੇ ਹੁਣ ਸ਼ੈਤਾਨ ਹੋ ਕੇ।
ਕਰਦੇ ਕਈ ਬਦਨਾਮ ਇਨਸਾਨੀਅਤ ਨੂੰ,
ਰੰਗ ਰੂਪ ਦੇ ਵੱਲੋਂ ਇਨਸਾਨ ਹੋ ਕੇ।
ਬੰਦਾ, ਬੰਦੇ ਦਾ ਪੁੱਤ ਨਹੀਂ ਬਣ ਸਕਿਆ,
ਵੇਖੇ ਕੈਲਵੀ ! ਪਿਆ ਹੈਰਾਨ ਹੋ ਕੇ।

---- 0 ----

### ❀ ਤਪਦਾ ਹਾੜ੍ਹ ❀

ਕਈ ਆਦਮੀ ਰੱਖਦੇ ਖੇਤ ਖਾਲੀ,
ਦੂਹਰੀ ਤੀਹਰੀ ਪਰ ਖੇਤ ਨੂੰ ਵਾੜ ਕਰਦੇ।
ਧਨੀ ਅਕਲ ਦੇ ਬੀਜ਼ ਤਾਂ ਬੀਜਦੇ ਨਹੀਂ,
ਬੀਜ ਬੀਜਣ, ਤਾਂ ਉਹਨੂੰ ਦੁਫਾੜ ਕਰਦੇ।
ਫਸਲ ਉਗਦੀ ਨਹੀਂ, ਮਿਹਨਤ ਪੁੱਗਦੀ ਨਹੀਂ,
ਮੇਰੀ ਸਮਝ ਵਿੱਚ ਬੜਾ ਹੀ ਮਾੜ ਕਰਦੇ।
ਲੈਂਦੇ ਲੂਹਰੀਆ ਤਪਦੇ, ਕੈਲਵੀ ਜੀ !
ਆਪਣੇ ਆਪ ਨੂੰ ਤਪਦਾ ਹਾੜ੍ਹ ਕਰਦੇ।

---- 0 ----

9878381474

# ਮੈਂ ਕੱਚੀ ਗੜ੍ਹੀ ਚਮਕੌਰ ਦੀ

*ਜਸਪਾਲ ਸਿੰਘ ਕੰਵਲ*

ਮੈਂ ਕੱਚੀ ਗੜ੍ਹੀ ਚਮਕੌਰ ਦੀ, ਨਿੱਤ ਕਿਰਦੀ ਖੁਰਦੀ ਜਾਂ।
ਵਿਹੜਾ ਦੇਸ਼ ਦਾ ਮੱਲਿਆ ਜ਼ਾਲਮਾਂ, ਇਸੇ ਗਮ ਵਿੱਚ ਝੁਰਦੀ ਜਾਂ।
ਲਹੂ-ਲੁਹਾਣ ਕਾਇਨਾਤ ਹੈ, ਕੀ ਸ਼ਹਿਰ ਤੇ ਕੀ ਗਰਾਂ।
ਮੇਰਾ ਅੰਗ ਅੰਗ ਕਾਂਬਾ ਛਿੜ ਜਾਏ, ਜਦ ਜ਼ਾਲਮ ਦਾ ਕਹਿਰ ਸੁਣਾਂ।
ਮੇਰਾ ਲੂੰ-ਲੂੰ ਨੀਲਾ ਪੈ ਗਿਆ, ਵਿੱਚ ਘੁੱਟਣ ਮਰਦੀ ਜਾਂ।
ਤੇਰਾ ਕੱਖ ਨਾ ਬਚੇ ਔਰੰਗਿਆ, ਤੈਨੂੰ ਸਰਾਪ ਮੈਂ ਇਹੋ ਦਿਆਂ।

ਮੈਨੂੰ ਦਮਫ਼ਿੱਕੜ ਜਿਹੀ ਪੈ ਗਈ, ਨਹੀਂ ਬਚਣ ਦੀ ਕੋਈ ਆਸ।
ਮੇਰਾ ਜਿਸਮ ਹੋਇਆ ਅਧਮੋਇਆ, ਲੱਗੀ ਉੱਡਣ ਹੋਸ਼-ਹਵਾਸ।
ਤੇਰੇ ਬਾਂਕੇ ਨੀਲੇ ਦੀ ਟਾਪ ਨੇ, ਮੋੜ ਲਿਆਂਦੇ ਮੇਰੇ ਸਵਾਸ।
ਮੇਰੇ ਕਣ-ਕਣ ਤੈਥੋਂ ਬਲਿਹਾਰਨ, ਤੇਰੇ ਸਿੰਘਾਂ ਨੂੰ ਸ਼ਾਬਾਸ਼।
ਤੇਰੇ ਨਿਰਮਲ ਛੋਹ ਨੇ ਦਾਤਿਆ, ਮੈਨੂੰ ਦਿੱਤਾ ਵੱਡ ਧਰਵਾਸ।
ਜਿਉਂ ਗਿੱਦੜ ਕੌਮ ਨੂੰ ਪਾਹੁਲ ਨੇ, ਦਿੱਤਾ ਸ਼ੇਰਾਂ ਦਾ ਲਿਬਾਸ।

ਮੈਂ ਕਰਦੀ ਰਹੀ ਇੰਤਜ਼ਾਰ ਸਾਂ, ਤੇਰਾ ਪਲ-ਪਲ ਤੇ ਹਰ ਬਿੰਦ।
ਤੂੰ ਤਾਂ ਬਹੁੜ ਕੇ ਕਲਗੀਵਾਲਿਆ, ਮੇਰੀ ਸਫਲਾ ਕੀਤੀ ਜਿੰਦ।
ਸੰਗ ਸਾਥ ਤੇਰੇ ਮਰ ਜੀਵੜੇ, ਜਾਨੋਂ ਪਿਆਰੇ ਦੋ ਮਰਗਿੰਦ।
ਤੇਰੀ ਚਮਕੀ ਜਦ ਸ਼ਮਸ਼ੀਰ ਸੀ, ਡਾਂਕਾ ਵੱਜਿਆ ਸਾਰੇ ਹਿੰਦ।
ਖਿੜ ਪਈ ਮਸੋਸੀ ਕਾਇਨਾਤ ਵੀ, ਫੈਲੀ ਸੁਗੰਧ ਹੈ ਪਿੰਡੋ-ਪਿੰਡ।
ਹੱਥ ਵਿੱਚ ਡੋਰੀ ਤੇਰੇ, ਸਾਡੜੀ, ਤੂੰ ਦਿਆਲੂ ਵੱਡ ਬਖਸ਼ਿੰਦ।

ਤੇਰੇ ਚਾਲੀ ਭਾਦੇ ਬਾਂਕੜੇ, ਅੰਗ ਰਕਸ਼ਕ ਬਰਖੁਰਦਾਰ।
ਭੈਅ ਨਾ ਖਾਣ ਨਾਦੂ ਖਾਨ ਤੋਂ ਤੇ ਦੇਣਾ ਨਾ ਉਨ੍ਹਾਂ ਦਰਕਾਰ।
ਤੇਰੇ ਲਾਲ ਫੁੱਲਾਂ ਜਿਹੇ ਸੋਹਲ ਜੇ, ਅਰਜਨ, ਤੇਗ ਦਾ ਬਣੇ ਸ਼ਿੰਗਾਰ।
ਨੂਰ ਮੁੱਖ ਤੇ ਇਲਾਹੀ ਚਮਕਦਾ, ਹੰਸਾਂ ਵਰਗੇ ਅਜੀਤ ਜੁਝਾਰ।
ਤੇਰੀ ਢਾਣੀ ਪੁਰਖ ਅਕਾਲ ਦੀ, ਵੈਰੀ ਢਾਣੀ ਵਿੱਚ ਹੰਕਾਰ।
ਹੁੰਦੀ ਜਿੱਤ ਹਮੇਸ਼ਾਂ ਸੱਚ ਦੀ, ਬੇੜੀ ਕੂੜ ਦੀ ਡੁੱਬਦੀ ਏ ਮੰਝਧਾਰ।

ਸਵਾ ਲੱਖ ਨਾਲ ਇੱਕ ਲੜਾਇਆ, ਕੀਤੀ ਕਾਇਮ ਤੂੰ ਇੱਕ ਮਿਸਾਲ।
ਵਾਰ ਕੇ ਸਰਬੰਸ ਦੇਸ਼ ਕੌਮ ਤੋਂ, ਭਾਵੇਂ ਹੋਇਆ ਹਾਲ-ਬੇਹਾਲ।
ਪੂਰੇ ਕਥਨੀ ਕਰਨੀ ਦੇ ਸੂਰਿਆਂ, ਸਿੱਖੀ ਸਿਦਕ ਬਣਾਈ ਢਾਲ।
ਤੇਰੇ ਅਜੀਤ ਜੁਝਾਰ ਜੇ ਬਾਲੜੇ, ਵੈਰੀ ਦਲਾਂ ਵਿੱਚ ਲਿਆਂਦਾ ਉਬਾਲ।
ਆਹੂ ਲਾਹੇ ਰਣ ਵਿੱਚ, ਦਿੱਤੀ ਚੱਲਣ ਨਾ ਗਹਿਰੀ ਚਾਲ।
ਜਾਮ ਸ਼ਹੀਦੀ ਪੀ ਗਏ ਜੰਗਜੂ, ਦੇ ਹੋਕਾ "ਸਤਿ ਸ੍ਰੀ ਅਕਾਲ"।

ਮੈਂ ਕੱਚੀ ਗੜ੍ਹੀ ਚਮਕੌਰ ਦੀ, ਹੋ ਗਈ ਤੇਰੇ ਚਰਨਾਂ ਦੀ ਧੂੜ।
ਤੂੰ ਸ਼ੋਭਾ ਵਧਾਈ ਮੇਰੇ ਨਗਰ ਦੀ, ਮੈਨੂੰ ਅੰਗ-ਸੰਗ ਰੱਖ ਹਜ਼ੂਰ,
ਜਿਹੜੇ ਖੱਬੀ ਖਾਨ ਸੀ ਗਰਜਦੇ, ਕੀਤੇ ਸੁਪਨੇ ਤੂੰ ਚਕਨਾ ਚੂਰ,
ਮੇਰੇ ਦਰਦ ਨੂੰ ਤੂੰ ਹੀ ਸਮਝਿਆ, ਤੋੜਿਆ ਜ਼ਾਲਮ ਦਾ ਗਰੂਰ।
ਮੈਨੂੰ ਜਨਮ ਤੂੰ ਨਵਾਂ ਬਖਸ਼ਿਆ, ਤੇਰੀ ਕਿੰਝ ਹੋਵਾਂ ਮਸ਼ਕੂਰ।
ਤੇਰੇ 'ਕੰਵਲ' ਛੋਹ ਉਪਕਾਰ ਦਾ, ਫੈਲਿਆ ਸਗਲ ਭਵਨ ਵਿੱਚ ਨੂਰ।

*89689-68397*

— 0 —

# ਮਾਂ ਬੋਲੀ ਪੰਜਾਬੀ

*ਮੇਜਰ ਸਿੰਘ ਇਸੜੂ*

ਮਿੱਠੀ ਤੇ ਸੁਰੀਲੀ ਬੋਲੀ, ਪੰਜਾਬੀ ਸਾਡੀ ਮਾਂ ਏ।
ਸਾਰੇ ਸੰਸਾਰ ਵਿੱਚ ਚਮਕੇ ਇਹਦਾ ਨਾਂ ਏ।

ਗੁਰੂ ਪੀਰਾਂ ਗੁਰਬਾਣੀ ਲਈ ਇਸਨੂੰ ਅਪਣਾਇਆ ਏ।
ਗੁਰੂ ਅਰਜਨ ਪੰਜਾਬੀ ਵਿੱਚ ਗੁਰੂ ਗ੍ਰੰਥ ਲਿਖਵਾਇਆ ਏ।

ਦਸਾਂ ਪਾਤਸ਼ਾਹੀਆਂ ਪੰਜਾਬੀ ਵਿੱਚ ਭੇਦ ਖੋਲ੍ਹੇ ਸੱਚ ਦੇ।
ਰਾਗੀ ਢਾਡੀ ਗੁਰਬਾਣੀ ਗਾਏ ਬਿਨਾਂ ਨਹੀਂ ਰਹਿ ਸਕਦੇ।

ਦੁਨੀਆਂ ਦੇ ਕੋਨੇ ਕੋਨੇ ਵਿੱਚ ਪੰਜਾਬੀ ਗੂੰਜਾਂ ਪਾਂਦੀ ਏ।
ਢੋਲ ਉਤੇ ਲਗਵਾ ਡੱਗਾ ਸਭ ਨੂੰ ਨਚਾਂਦੀ ਏ।

ਗਿਧਿਆਂ ਦੀ ਰਾਣੀ ਇਹ ਭੰਗੜੇ ਦੀ ਸ਼ਾਨ ਏ।
ਰੌਣਕ ਭਰਪੂਰ, ਕਰੇ ਖੁਸ਼ੀਆਂ ਪਰਦਾਨ ਏ।

ਪੰਜਾਬੀ ਗਾਣੇ ਸੱਭ ਦੀ ਜ਼ਬਾਨ ਉਤੇ ਚੜ੍ਹੇ ਨੇ।
ਜਿਦਾਂ ਹੀਰੇ ਮੋਤੀ ਰਾਜੇ ਤਾਜ ਵਿੱਚ ਜੜੇ ਨੇ।

ਮਾਂ ਬੋਲੀ ਪੰਜਾਬੀ ਉੱਤੇ ਮੇਜਰ ਕਰਦਾ ਮਾਣ ਏ।
ਘਟਣੀ ਨਹੀਂ ਸ਼ਾਨ ਇਹਦੀ ਗੁਰੂਆਂ ਦਿੱਤੀ ਪਾਣ ਏ।

*75080-32052*

— 0 —

## ਸੰਤਾਲੀ, ਚੁਰਾਸੀ ਨਾ ਭੁੱਲਣ ਵਾਲਾ ਕਹਿਰ

*ਅੰਮ੍ਰਿਤ ਕੌਰ ਕੰਬੋਜ*

ਸੰਤਾਲੀ ਦਾ ਕਹਿਰ ਅਜੇ ਤੱਕ ਨਹੀਂ ਸੀ ਭੁੱਲਿਆ,
ਹੁਣ ਚੁਰਾਸੀ ਦਾ ਜ਼ੁਲਮ ਵੀ ਭੁਲਾਇਆ ਨਹੀਂ ਜਾਂਦਾ।
ਉਹ ਸੀ ਦੋਹਾਂ ਦੇਸ਼ਾਂ ਦੇ ਝਗੜੇ,
ਉਨ੍ਹਾਂ ਤੇ ਮੁਕਦਮਾਂ ਚਲਾਇਆ ਨਹੀਂ ਜਾਂਦਾ
ਅਜ਼ਾਦੀ ਲਈ ਜਿਹੜੇ ਰਹੇ ਲੜਦੇ ਤੇ ਮਰਦੇ,
ਉਨ੍ਹਾਂ ਨੂੰ ਜ਼ਿੰਦਾ ਜਲਾਇਆ ਨਹੀਂ ਜਾਂਦਾ।
ਦੇਸ਼ ਦੀ ਇੱਜ਼ਤ ਦੀ ਰਾਖੀ ਜੋ ਕਰਦੇ,
ਉਨ੍ਹਾਂ ਦੀ ਇੱਜ਼ਤ ਨੂੰ ਲੁਟਾਇਆ ਨਹੀਂ ਜਾਂਦਾ।
ਰਾਜੇ ਤਾਂ ਜ਼ੁਲਮ ਕਰਦੇ ਸੀ ਹਮੇਸ਼ਾਂ,
ਲੋਕਤੰਤਰ 'ਚ ਜ਼ੁਲਮ ਤਾਂ ਢਾਇਆ ਨਹੀਂ ਜਾਂਦਾ।
ਕਾਨੂੰਨ ਤੇ ਵੀ ਸਾਨੂੰ ਬਹੁਤ ਹੈ ਰੋਸਾ,
ਏਨਾ ਤਾਂ ਕੇਸ ਲਮਕਾਇਆ ਨਹੀਂ ਜਾਂਦਾ।
ਜਿਨ੍ਹਾਂ ਤੇ ਸੀ ਬੀਤੀ ਗਵਾਹ ਬਹੁਤ ਭੁਗਤੇ,
ਫਿਰ ਵੀ ਫੈਸਲਾ ਸੁਣਾਇਆ ਨਹੀਂ ਜਾਂਦਾ।
ਕਹਿੰਦੇ "ਉਜੜੇ ਘਰਾਂ ਨੂੰ ਮੁੜ ਜਾਵੋ",
ਮੁੜ ਕੇ ਤਾਂ ਕੇਸ ਦੋਹਰਾਇਆ ਨਹੀਂ ਜਾਂਦਾ।

*98156-67994*

---- 0 ----

## ਸ਼ਬਦ ਗੁਰੂ ਨਾਨਕ

*ਇੰਜ: ਜਸਵੰਤ ਸਿੰਘ*

'ਸ਼ਬਦ ਗੁਰੂ' ਦੀ ਨੀਂਹ, ਨਾਨਕ ਆਪ ਰੱਖੀ,
'ਸ਼ਬਦ ਗੁਰੂ' ਹੀ ਸਾਰੇ ਸੰਸਾਰ ਵਸਦਾ।
ਸਾਰੇ ਧਰਮਾਂ ਦੇ ਸਾਂਝ ਦੀ ਕਰੇ ਰਖਸ਼ਾ,
ਤਾਂਹੀਉਂ ਇਸ ਅੰਦਰ ਸਿਰਜਣਹਾਰ ਵਸਦਾ।
ਕਿਸੇ ਇੱਕ ਦੀ ਮਾਲਕੀ ਕੌਣ ਕਹਿੰਦਾ,
ਇਹਦੇ ਵਿੱਚ ਤਾਂ ਸਾਰਾ ਸੰਸਾਰ ਵਸਦਾ।
ਭਗਤਾਂ-ਭੱਟਾਂ ਦੀ ਬਾਣੀ ਇਹ ਸਾਖ ਭਰਦੀ।
ਇਸ ਵਿੱਚ ਖ਼ਲਕਤ ਦਾ ਖ਼ਾਲਕ ਕਰਤਾਰ ਵਸਦਾ।
ਇੱਕ ਦੂਜੇ ਦਾ ਆਓ ਸਤਿਕਾਰ ਕਰੀਏ,
ਵਿਸ਼ਵ ਭਾਈਚਾਰਾ ਲੋੜ ਸੰਸਾਰ ਦੀ ਏ।
ਨਫ਼ਰਤ ਕਰਦਿਆਂ ਨਫ਼ਰਤ ਵਧੀ ਜਾਂਦੀ।
ਨਫ਼ਰਤ ਛੱਡਣਾ ਹੀ ਗੱਲ ਪਿਆਰ ਦੀ ਏ।
ਸਾਰੀ ਖ਼ਲਕਤ ਦੇ ਨਾਲ ਪਿਆਰ ਕਰੀਏ,
ਸਿੱਖਿਆ ਨਾਨਕ ਦੀ ਸੱਚੇ ਨਿਰੰਕਾਰ ਦੀ ਏ।
ਸਾਰੇ ਦੇਸ਼ਾਂ ਦਾ ਬਣੇ ਜੇ ਭਾਈ ਚਾਰਾ,
ਖੁਸ਼ੀ ਸਾਰਿਆਂ ਦੇ ਸਿਰਜਣਹਾਰਾ ਦੀ ਏ।

*75892-64221*

---- 0 ----

## ਨਸ਼ੇ

*ਹਰਬੰਸ ਸਿੰਘ ਸ਼ਾਨ*

ਅੱਗੇ ਇਹੋ ਜੇਹਾ ਮਾੜਾ ਸਮਾਂ ਆਉਣਾ,
ਨਹੀਂ ਮੜ੍ਹੀਆਂ 'ਚੋਂ ਸਿਵੇ ਬੁਝਣੇ।
ਰੰਗ ਨਸ਼ਿਆਂ ਨੇ ਆਪਣਾ ਦਿਖਾਉਣਾ,
ਨਹੀਂ ਮੜ੍ਹੀਆਂ 'ਚੋਂ ਸਿਵੇ ਬੁਝਣੇ।
ਲੀਡਰਾਂ ਨੇ ਚਿੱਟੇ ਨਾਲ ਚਿੱਟਾ-ਚਿੱਟਾ ਰੰਗਲਾ ਪੰਜਾਬ ਕਰ 'ਤਾ।
ਚੜ੍ਹਦੀ ਜਵਾਨੀ ਤਾਂਈ ਵੈਰੀਆਂ ਨੇ ਬੁੱਢੜੀ ਬਣਾਕੇ ਧਰ 'ਤਾ।
ਔਖਾ ਹੋ ਗਿਆ ਏ ਗੱਭਰੂ ਥਿਆਉਣਾ।
ਨਹੀਂ ਮੜ੍ਹੀਆਂ..............।
ਬਹੁਤਿਆਂ ਪੰਜਾਬੀਆਂ ਦੇ ਘਰਾਂ ਵਿੱਚ ਮਸਾਂ ਇਕਲੌਤੇ ਪੁੱਤ ਨੇ।
ਉਨ੍ਹਾਂ ਵਿਚੋਂ ਜ਼ਿਆਦਾਤਰ ਚੌਵੀ ਘੰਟੇ ਰਹਿੰਦੇ ਨਸ਼ਿਆਂ 'ਚ ਧੁੱਤ ਨੇ।
ਬਣੇ ਨਸ਼ਿਆਂ ਦੇ ਹੱਥ ਦਾ ਖਿਡੌਣਾ।
ਨਹੀਂ ਮੜ੍ਹੀਆਂ..............।
ਵਿਫਣੇ ਸੱਥਰ ਜਦ ਹੋਣੀਆਂ ਰੰਡੀਆਂ ਧੀਆਂ ਇਕਲੌਤੀਆਂ।
ਕੱਖਾਂ ਵਾਂਗੂੰ ਰੁਲ ਜਾਣੇ ਦੋਹਤੇ, ਦੋਹਤੀਆਂ ਨੇ ਪੋਤੇ, ਪੋਤੀਆਂ।
ਹੋਜੂ ਮਾਪਿਆਂ ਦਾ ਦੁੱਭਰ ਜਿਊਣਾ।
ਨਹੀਂ ਮੜ੍ਹੀਆਂ..............।
ਕਰਨਾ ਪਊਗਾ ਅਣਖੀ ਪੰਜਾਬੀਉ ਇਹਦਾ ਹੱਲ ਲਾਜ਼ਮੀ।
ਨਹੀਂ ਸਾਨੂੰ ਦੋਸ਼ੀ ਠਹਿਰਾਊ ਫੇਰ ਆਉਣ ਵਾਲਾ ਕੱਲ ਲਾਜ਼ਮੀ।
"ਸ਼ਾਨ" ਬਗਲੀ ਪਊਗਾ ਪਛਤਾਉਣਾ।
ਨਹੀਂ ਮੜ੍ਹੀਆਂ..............।

*98785-73068*

---- 0 ----

# ਸੀਨੀਅਰ ਸਿਟੀਜ਼ਨ ਕੌਂਸਲ ਖਰੜ ਦੇ ਦਫਤਰ ਦਾ ਉਦਘਾਟਨ

*ਜੀਤ ਸਿੰਘ ਬਰਾੜ, ਸੀਨੀਅਰ ਐਕਸੀਅਨ (ਰਿਟਾ.)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਹੁਤ ਹੀ ਸਤਿਕਾਰ ਸਾਹਿਤ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਅਤੇ ਕੀਰਤਨ ਤੋਂ ਬਾਅਦ ਭੋਗ ਪਾਉਣ ਉਪ੍ਰੰਤ ਸੈਨੀ ਇਨਕਲੇਵ (ਖਰੜ) ਜ਼ਿਲ੍ਹਾ ਐਸ.ਏ.ਐਸ. ਨਗਰ ਵਿਚ ਮਿਊਂਸਪਲ ਕੌਂਸਲ ਵੱਲੋਂ ਉਸਾਰੇ ਗਏ ਸੀਨੀਅਰ ਸਿਟੀਜ਼ਨ ਕੌਂਸਲ ਦੇ ਦਫ਼ਤਰ ਦਾ ਉਦਘਾਟਨ ਮਿਤੀ 03-01-2016 ਦਿਨ ਐਤਵਾਰ ਨੂੰ ਜਥੇਦਾਰ ਉਜਾਗਰ ਸਿੰਘ ਬਡਾਲੀ, ਮੁੱਖ ਸੇਵਾਦਾਰ, ਹਲਕਾ ਖਰੜ, ਵੱਲੋਂ ਕੀਤਾ ਗਿਆ। ਜਿਸ ਵਿਚ ਕੁਲਦੀਪ ਸਿੰਘ (M.C. Kharar), ਬੀਬੀ ਹਰਮੀਤ ਕੌਰ, (M.C. Kharar) ਅਮਰਜੀਤ ਸਿੰਘ ਪੰਛੀ, (M.C. Kharar), ਹਰਿੰਦਰ ਪਾਲ ਸਿੰਘ ਜੌਲੀ, (M.C. Kharar), ਜਗਜੀਤ ਸਿੰਘ, (M.C. Kharar), ਜਰਨੈਲ ਸਿੰਘ ਬਾਜਵਾ (Builder) ਅਤੇ ਚਰਨ ਸਿੰਘ ਸੈਣੀ ਹੁਰਾਂ ਨੇ ਵੀ ਹਾਜਰੀ ਭਰੀ। ਸੀਨੀਅਰ ਸਿਟੀਜ਼ਨ ਕੌਂਸਲ ਵੱਲੋਂ ਜਥੇਦਾਰ ਉਜਾਗਰ ਸਿੰਘ ਬਡਾਲੀ ਦਾ ਹਾਰ ਪਾ ਕੇ ਉਚੇਚੇ ਤੌਰ ਤੇ ਸੁਆਗਤ ਕੀਤਾ ਗਿਆ। ਸ. ਨਿਰਮਲ ਸਿੰਘ ਅਟਵਾਲ ਕੌਂਸਲ ਦੇ ਪ੍ਰਧਾਨ ਵੱਲੋਂ ਸਾਰੇ ਮਹਿਮਾਨਾਂ ਨੂੰ ਜੀ ਆਇਆ ਕਿਹਾ ਗਿਆ। ਸ੍ਰੀ ਜੀਤ ਸਿੰਘ ਬਰਾੜ, ਜਨਰਲ ਸਕੱਤਰ ਵੱਲੋਂ ਕੌਂਸਲ ਦੀਆਂ ਪ੍ਰਾਪਤੀਆਂ ਦਾ ਉਲੇਖ ਕੀਤਾ ਗਿਆ ਅਤੇ ਆਉਣ ਵਾਲੇ ਸਮੇਂ ਵਿਚ ਵਿੱਢੇ ਜਾਣ ਵਾਲੇ ਕਾਰਜਾਂ ਦੇ ਵੇਰਵੇ ਦੀ ਸੂਚਨਾ ਦਿੱਤੀ। ਪੰਜਾਬੀ ਮਾਂ ਬੋਲੀ ਨੂੰ ਪ੍ਰਫੁੱਲਤ ਕਰਨ ਹਿਤ ਅਤੇ ਲੋਕਾਂ ਵਿਚ ਸਾਹਿਤ ਪ੍ਰਤੀ ਚੇਤਨਾ ਪੈਦਾ ਕਰਨ ਹਿਤ ਇਕ ਲਾਇਬ੍ਰੇਰੀ ਦੀ ਸਥਾਪਨਾ ਫੌਰੀ ਤੌਰ ਤੇ ਕਰਨ ਦੀ ਮੰਗ ਰੱਖੀ, ਜਿਸ ਲਈ ਹਾਜ਼ਰ ਸਰੋਤਿਆਂ ਨੇ ਤਾੜੀਆਂ ਵਜਾ ਕੇ ਸਮਰਥਨ ਕੀਤਾ। ਆਪਣੇ ਭਾਸ਼ਣ ਵਿਚ ਜਥੇਦਾਰ ਉਜਾਗਰ ਸਿੰਘ ਬਡਾਲੀ ਨੇ ਮਿਊਂਸਪਲ ਕੌਂਸਲ ਵੱਲੋਂ ਸੀਨੀਅਰ ਸਿਟੀਜ਼ਨ ਕੌਂਸਲ ਲਈ ਦਫਤਰ ਬਣਾ ਕੇ ਕੌਂਸਲ ਨੂੰ ਸੌਂਪਣ ਦੇ ਉੱਦਮ ਦੀ ਸ਼ਲਾਘਾ ਕੀਤੀ ਅਤੇ ਕੌਂਸਲ ਨੂੰ ਲੱਖ-ਲੱਖ ਵਧਾਈ ਪੇਸ਼ ਕੀਤੀ। ਕੌਂਸਲ ਵੱਲੋਂ ਉਠਾਈਆਂ ਮੰਗਾਂ ਬਾਰੇ ਧਿਆਨ ਦਿੰਦਿਆਂ ਬਡਾਲੀ ਜੀ ਨੇ ਫੌਰੀ ਤੌਰ ਤੇ ਲਾਇਬ੍ਰੇਰੀ ਵਾਸਤੇ ਕਿਤਾਬਾਂ ਖਰੀਦਣ ਲਈ ਆਪਣੇ ਵੱਲੋਂ ਇੱਕ ਲੱਖ ਰੁਪਏ ਦੀ ਗ੍ਰਾਂਟ ਦੇਣ ਦਾ ਵਾਅਦਾ ਕੀਤਾ। ਮੌਜੂਦਾ M.C. ਸਾਹਿਬ ਨੂੰ ਲਾਈਬ੍ਰੇਰੀ ਦੀ ਇਮਾਰਤ ਵਾਸਤੇ ਐਸਟੀਮੇਟ ਤਿਆਰ ਕਰਕੇ ਪੇਸ਼ ਕਰਨ ਲਈ ਕਿਹਾ ਗਿਆ, ਤਾਂ ਕਿ ਉਦੇਸ਼ ਪ੍ਰਾਪਤੀ ਲਈ ਉਪਰਾਲੇ ਅਰੰਭੇ ਜਾਣ। ਜਿਸ ਦਾ ਹਾਜ਼ਰੀਨ ਨੇ ਤਾੜੀਆਂ ਨਾਲ ਸੁਆਗਤ ਕੀਤਾ। ਕੁਲਦੀਪ ਸਿੰਘ, (M.C.), ਹਰਮੀਤ ਕੌਰ, (M.C.), ਅਮਰਜੀਤ ਸਿੰਘ ਪੰਛੀ, (M.C.), ਹਰਿੰਦਰ ਪਾਲ ਸਿੰਘ ਜੌਲੀ, (M.C.) ਅਤੇ ਜਗਜੀਤ ਸਿੰਘ, (M.C.) ਆਦਿ ਨੇ ਵੀ ਕੌਂਸਲ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਕੀਤਾ ਤੇ ਵਧਾਈ ਦਿੱਤੀ।

ਸ੍ਰੀ ਅਮਰਜੀਤ ਸਿੰਘ ਖਹਿਰਾ ਸਾਬਕਾ ਵਾਈਸ ਚਾਂਸਲਰ (PAU) ਤੇ ਫੈਡਰੇਸ਼ਨ ਆਫ ਸੀਨੀਅਰ ਸਿਟੀਜ਼ਨ ਚੇਅਰਮੈਨ ਫੈਡਰੇਸ਼ਨ ਨੇ ਵੀ ਬਜ਼ੁਰਗਾਂ ਦੀਆਂ ਜ਼ਰੂਰਤਾਂ ਪ੍ਰਤੀ ਅਹਿਮ ਨੁਕਤੇ ਸਾਂਝੇ ਕੀਤੇ ਅਤੇ ਆਪਣੇ ਵਡਮੁੱਲੇ ਵਿਚਾਰਾਂ ਨਾਲ ਬਜ਼ੁਰਗਾਂ ਪ੍ਰਤੀ ਕੀਤੇ ਜਾ ਰਹੇ ਕੰਮਾਂ ਦੀ ਜਾਣਕਾਰੀ ਦਿੱਤੀ। ਸ੍ਰੀ ਨਿਰਮਲ ਸਿੰਘ ਅਟਵਾਲ ਨੇ ਆਏ ਮਹਿਮਾਨਾਂ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ ਅਤੇ ਆਪਣੇ ਵੱਲੋਂ ਦਨਦੇ ਹੀ ਨਾਲ ਕੰਮ ਕਰਨ ਦੀ ਹਾਮੀ ਭਰੀ। ਇਸ ਮੌਕੇ ਰੰਗਾਂ-ਰੰਗ ਪ੍ਰੋਗਰਾਮ ਵੀ ਪੇਸ਼ ਕੀਤਾ ਗਿਆ। ਜਿਸਦਾ ਆਗਾਜ਼ ਬੀਬੀ ਰਮਨ ਗੁਜਰਾਲ ਵੱਲੋਂ ਲੋਕ ਗੀਤ 'ਲੱਠੇ ਦੀ ਚਾਦਰ ਉੱਤੇ ਸਲੇਟੀ ਰੰਗ ਮਾਹੀਆ' ਗਾ ਕੇ ਰੰਗ ਬੰਨ੍ਹਿਆ ਗਿਆ। ਸ੍ਰੀ ਜਗਤਾਰ ਸਿੰਘ ਜੋਗ, ਟੀ.ਵੀ. ਆਰਟਿਸਟ ਨੇ ਬਹੁਤ ਹੀ ਖੂਬਸੂਰਤ ਦੇਸ਼ ਪ੍ਰੇਮ ਦਾ ਗੀਤ ਪੇਸ਼ ਤਰੰਨੁਮ ਵਿਚ ਗਾ ਕੇ ਪੇਸ਼ ਕੀਤਾ ਅਤੇ ਸਰੋਤਿਆਂ ਨੇ ਖੂਬ ਤਾੜੀਆਂ ਮਾਰ ਕੇ ਖੁਸ਼ੀ ਦਾ ਇਜ਼ਹਾਰ ਕੀਤਾ। ਸ੍ਰੀ ਸਰਬਜੀਤ ਸਿੰਘ ਸਾਗਰ ਅਤੇ ਗਿਆਨ ਸੋਹੀ ਨੇ ਸੱਸੀ ਦਾ ਗੀਤਾ 'ਹਾਏ ਜੇ ਕਿਸਮਤੇ ਸੌਂਦੀ ਨਾ, ਪੁੰਨੂੰ ਦਿਲਬਰ ਯਾਰ ਗਵਾਉਂਦੀ ਨਾ' ਗਾ ਕੇ ਮਾਹੌਲ ਨੂੰ ਖੂਬ ਸਿਰੇ ਤੇ ਪਹੁੰਚਾ ਦਿੱਤਾ। ਅਖੀਰ ਵਿੱਚ ਗਿਆਨ ਸੋਹੀ ਜੋ ਕਿ ਪਿੰਡ ਪ੍ਰੇਮ ਸਿੰਘ ਵਾਲਾ, (ਤਹਿਸੀਲ ਸਮਾਣਾ, ਜਿਲ੍ਹਾ ਪਟਿਆਲਾ ਤੋਂ) ਉਚੇਚੇ ਤੌਰ ਤੇ ਸੱਦੇ ਗਏ ਸਨ, ਨੇ ਬਜ਼ੁਰਗਾਂ ਪ੍ਰਤੀ ਬਹੁਤ ਹੀ ਖੂਬਸੂਰਤ ਗੀਤ ਤਰੰਨੁਮ ਵਿਚ ਗਾ ਕੇ ਸੁਣਾਇਆ ਜਿਸ ਵਿਚ ਸਾਥ ਸਰਬਜੀਤ ਸਾਗਰ ਨੇ ਦਿੱਤਾ ਤੇ ਇੰਝ ਇਹ ਪ੍ਰੋਗਰਾਮ ਇਕ ਯਾਦਗਾਰੀ ਸਮਾਗਮ ਹੋ ਨਿੱਬੜਿਆ। ਸ਼ਹਿਰ ਦੀਆਂ ਪ੍ਰਮੁੱਖ ਹਸਤੀਆਂ ਅਤੇ ਇਲਾਕੇ ਦੇ ਪ੍ਰਸਿੱਧ ਲੋਕਾਂ ਨੇ ਇਸ ਪ੍ਰੋਗਰਾਮ ਵਿਚ ਹਾਜਰੀ ਲਗਵਾਈ। ਤਕਰੀਬਨ ਦੋ ਸੌ ਦੇ ਕਰੀਬ ਲੋਕਾਂ ਨੇ ਇਕੱਤ੍ਰ ਹੋ ਕੇ ਸੀਨੀਅਰ ਸਿਟੀਜ਼ਨ ਕੌਂਸਲ ਦੇ ਦਫਤਰ ਦੇ ਉਦਘਾਟਨੀ ਸਮਾਰੋਹ ਵਿੱਚ ਹਿੱਸਾ ਲੈ ਕੇ ਲੰਗਰ ਛਕਿਆ ਅਤੇ ਅਨੰਦ ਮਾਣਿਆ।

---- 0 ---- *98729-73561*

Spl. in

**HEALTH** **SEX** **URINE** **SKIN**

Since 1944




## Height Increase, Chronic Digestive Problems

# ਤਾਕਤ ਦਾ ਤੋਹਫਾ(TM) ਕੇਸਰ / ਗੋਲਡ ਕੋਰਸ ਖਾਓ

ਕਮਜੋਰੀ ਦਾ ਸਦਾ ਦੇ ਲਈ ਕਾਮਯਾਬ ਇਲਾਜ ਪਾਓ (ਤੁਰੰਤ ਮੰਗਵਾਣ ਦੇ ਲਈ ਸੰਪਰਕ ਕਰੋ)




ਕਿਉਂਕਿ ਅਸੀਂ ਉਸ ਰੋਗ ਦਾ ਇਲਾਜ ਕਰਦੇ ਹਾਂ, ਜਿਸ ਨੂੰ ਠੀਕ ਕਰ ਸਕਦੇ ਹਾਂ । ਇਹ ਸਾਡਾ ਕੋਈ ਨਵਾਂ ਕੰਮ ਨਹੀਂ, ਸਾਡੇ ਪੁਛਤ ਦਰ ਪੁਛਤ ਖਾਨਦਾਨੀ ਤਜ਼ੁਰਬੇ ਅਤੇ ਅਜਮਾਇਸ਼ ਆਯੁਰਵੈਦਿਕ ( ਹਰਬਲ ਡਾਈਟ) ਇਲਾਜ਼ ਦੀ ਸੋਹਰਤ ਦੇਸ਼ਾਂ-ਵਿਦੇਸ਼ਾਂ ਵਿੱਚ ਪ੍ਰਸਿੱਧ ਹੈ । ਕਿਸੇ ਵੀ ਉਮਰ ਵਿੱਚ ਕਿਸੇ ਨੂੰ ਕੋਈ ਵੀ ਗੁਪਤਰੋਗ ਜੋ ਜ਼ਿੰਦਗੀ ਦੇ ਲਈ ਸੋਗ ਬਣ ਗਿਆ ਹੋਵੇ, ਪੁਰਾਨੀ ਕਮਜ਼ੋਰੀ, ਸੁਕਰਾਣੂ ਸਮੱਸਿਆ, ਆਂਤੜਾਂ ਕਮਜ਼ੋਰ, ਧਰਨ, ਵੀਰਜ ਵਿੱਚ Pus Cell, ਨਲਾਂ ਵਿੱਚ ਦਰਦ, ਜ਼ਿਆਦਾ ਹੱਥਰਸੀ, ਪੁਰਾਣਾ ਸਪਨਦੋਸ਼, ASAB ਵੱਧ ਜਾਣਾ, ਹੁਸ਼ਿਆਰੀਘੱਟ, ਹਾਰਮੋਨ ਦਾ ਅਸੰਤੁਲਨ, Stress Diabetes, Early Dischanrge ਆਦਿ ਦਾ ਕਾਮਯਾਬ ਇਲਾਜ- No Side Effect.

**Since 1944 Worldwide Safe & Successful Ayurvedic/Herbal Treatment for Every One.**

**www.yogisayurveda.com**
**An ISO 9001:2008 Certified Co.**

ਪੂਰਾ ਕੋਰਸ ਵਰਤਣ ਤੋਂ ਬਾਦ ਦੁਬਾਰਾ ਦਵਾਈ ਦੀ ਲੋੜ ਨਹੀਂ ਪੈਂਦੀ

FW FASTWAY NEWS

**Every Saturday to Monday 10:45 pm**

## KHANDANI VAID (B.A.M.S.) AYURVEDACHARYA

# SUKHJINDER SINGH YOGI

## S/O LATE VAID HARBHAJAN SINGH YOGI

| CHANDIGARH | LUDHIANA | JALANDHAR | AMRITSAR |
|---|---|---|---|
| (Every Friday & Saturday)<br>2ND FLOOR ONLY,<br>SCO 1034, Sector 22-B,<br>Opposite Sector 17 Bus Stand | (Every Wed. - Thursday)<br>Shop No. 18, Opp. Bus Stand | Shop no. 16 (Opp. Bus Stand)<br>दवाई मिलती है | (Sunday by Appointment)<br>SCO 84, 2nd Floor,<br>City Centre, Near Bus Stand |

**ਤੁਰੰਤ ਪੁਛੋ: 99140-00365, 93570-00019**

Western Union/Money Gram/Online Payment ਕਰ ਸਕਦੇ ਹਨ

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਹਰਚੰਦ ਸਿੰਘ ਸਰਹਿੰਦੀ


ਸ. ਗੁਰਮੇਲ ਸਿੰਘ ਖਾਲਸਾ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਪਰਸਰਾਮ ਸਿੰਘ ਬੱਧਣ


ਸ. ਮੇਜਰ ਸਿੰਘ ਇਸਰੂ


ਸ. ਲਾਲ ਸਿੰਘ ਲਾਲੀ


ਸ. ਰਣਜੀਤ ਸਿੰਘ ਆਜ਼ਾਦ ਕਾਂਝਲਾ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਹਰਬੰਸ ਸਿੰਘ ਸ਼ਾਨ


ਸ਼੍ਰੀ ਰਮੇਸ਼ ਬੱਗਾ


ਇੰਜ਼: ਜਸਵੰਤ ਸਿੰਘ


ਸ. ਬਲਜੀਤ ਸਿੰਘ ਫਿਡਿਆਂਵਾਲਾ


ਸ. ਜਸਪਾਲ ਸਿੰਘ ਕੰਵਲ


ਸ. ਨਸੀਬ ਸਿੰਘ ਸੇਵਕ


ਸ. ਬਲਬੀਰ ਸਿੰਘ ਬੇਲੀ


ਸ਼੍ਰੀਮਤੀ ਅੰਮ੍ਰਿਤ ਕੌਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036